ੴ ਸਤਿਗੁਰ ਪ੍ਰਸਾਦਿ ॥

## ਸਚਿਤਰ ਜੀਵਨ ਸਾਖੀਆਂ

# ਗੁਰੂ ਗੋਬਿੰਦ ਸਿੰਘ ਜੀ




ਲੇਖਕ :-

**ਡਾ. ਅਜੀਤ ਸਿੰਘ ਔਲਖ**

ਪੀ. ਐੱਚ. ਡੀ.




ISBN : 81-7601-054-5
ਦਸਵੀਂ ਐਡੀਸ਼ਨ ਮਈ 2013
ਭੇਟਾ : 120.00

Gurdwara Sri Hemkunt Sahib



ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ



ਪ੍ਰਕਾਸ਼ਕ:
**ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਟੈਲੀ/ਫੈਕਸ : +91-183-2542346, 2547974, 2557973
E-mail : csjssales@hotmail.com, csjsexports@vsnl.com, cjgroup77@yahoo.com
Visit our Website : www.csjs.com
ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774

# ਹੇਮ ਕੁੰਟ

ਸਿੱਖ ਪੰਥ ਦੇ ਜਨਮ ਦਾਤਾ ਸਾਡੇ ਦਸਵੇਂ ਗੁਰੂ ਗੋਬਿੰਦ ਸਿੰਘ ਹਨ। ਆਪ ਪਹਿਲੇ ਅਵਤਾਰ ਹਨ ਜਿਨ੍ਹਾਂ ਨੇ ਆਪਣੇ ਪੂਰਬਲੇ ਜਨਮ ਬਾਰੇ ਵੀ ਲਿਖਿਆ ਹੈ। ਬਚਿੱਤ੍ਰ ਨਾਟਕ ਵਿਚ ਉਨ੍ਹਾਂ ਆਪਣੀ ਆਤਮ ਕਥਾ ਕਵਿਤਾ ਵਿਚ ਲਿਖੀ ਹੈ। ਆਪਣੇ ਪਿਛਲੇ ਜਨਮ ਬਾਰੇ ਉਹ ਲਿਖਦੇ ਹਨ, ਕਿ ਹਿਮਾਲਾ ਪਰਬਤ ਦੀ ਗੋਦ ਵਿਚ ਜਿਥੇ ਸੱਤ ਬਰਫ਼ ਦੀਆਂ ਚੋਟੀਆਂ ਸੁਭਾਇਮਾਨ ਹਨ, ਉਨ੍ਹਾਂ ਨੇ ਬਹੁਤ ਸਮਾਂ ਤਪੱਸਿਆ ਕੀਤੀ। ਉਥੇ ਪ੍ਰਭੂ ਦੇ ਚਰਨਾਂ ਵਿਚ ਜੁੜੇ ਹੋਏ ਪ੍ਰਭੂ ਨਾਲ ਇਕ ਜੋਤ ਇਥ ਸਰੂਪ ਹੋ ਗਏ ਸਨ। ਪ੍ਰਭੂ ਮਿਲਾਪ ਵਿਚ ਅਨੰਦ-ਮਈ ਸਥਿਤੀ ਵਿਚ ਉਹ ਏਨੇ ਪ੍ਰਸੰਨ ਸਨ ਕਿ ਉਨ੍ਹਾਂ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਸਨ। ਜਿਸ ਸਥਾਨ ਤੇ ਗੁਰੂ ਜੀ ਨੇ ਭਗਤੀ ਕੀਤੀ ਉਸ ਸਥਾਨ ਨੂੰ ਹੇਮ ਕੁੰਟ ਪਰਬਤ ਕਹਿੰਦੇ ਹਨ। ਬਚਿੱਤ੍ਰ ਨਾਟਕ ਵਿਚਲੇ ਵਰਨਣ ਅਨੁਸਾਰ ਸਿੱਖਾਂ ਨੇ ਉਸ ਅਸਥਾਨ ਦੀ ਨਿਸ਼ਾਨ-ਦੇਹੀ ਕਰ ਲਈ ਹੈ, ਜਿਥੇ ਬੈਠ ਕੇ ਗੁਰੂ ਸਾਹਿਬ ਨੇ ਪਿਛਲੇ ਜਨਮ ਵਿਚ ਤਪੱਸਿਆ ਕੀਤੀ ਸੀ। ਅੱਜ-ਕਲ੍ਹ ਹੇਮ ਕੁੰਟ ਵਿਖੇ ਇਕ ਸੁੰਦਰ ਗੁਰਦੁਆਰਾ ਬਣਾਇਆ ਗਿਆ ਹੈ। ਗੁਰਦੁਆਰਾ ਸਾਹਿਬ ਦੇ ਨਾਲ ਹੀ ਇਕ ਸਰੋਵਰ ਹੈ ਜਿਸ ਦਾ ਜਲ ਅਤਿ ਸੀਤਲ ਅਤੇ ਨਿਰਮਲ ਹੈ। ਹੇਮ ਕੁੰਟ ਤਕ ਪੁੱਜਣ ਲਈ ਹੁਣ ਰਾਹ ਵਿਚ ਕਈ ਗੁਰਦੁਆਰੇ ਅਤੇ ਸਰਾਵਾਂ ਬਣ ਗਈਆਂ ਹਨ ਅਤੇ ਪੱਕੀ ਸੜਕ ਵੀ ਬਣ ਗਈ ਹੈ। ਲੱਖਾਂ ਯਾਤਰੂ ਜੁਲਾਈ ਅਗਸਤ ਦੇ ਮਹੀਨੇ ਹੇਮ ਕੁੰਟ ਸਾਹਿਬ ਦੇ ਦਰਸ਼ਨ ਕਰਨ ਜਾਂਦੇ ਹਨ ਅਤੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਕੇ ਆਪਣਾ ਜੀਵਨ ਸਫਲਾ ਕਰਦੇ ਹਨ।

ਜਦ ਵੀ ਕੋਈ ਵਿਅਕਤੀ ਇਸ ਸਰੋਵਰ ਤਕ ਪਹੁੰਚਦਾ ਹੈ ਤਾਂ ਬੇਸ਼ਕ ਉਹ ਕਿੰਨਾ ਵੀ ਥੱਕਿਆ ਹੋਇਆ ਕਿਉਂ ਨਾ ਹੋਵੇ ਇਕ ਡੁਬਕੀ ਮਾਰਨ ਨਾਲ ਹੀ ਉਸ ਦੀ ਸਾਰੀ ਥਕਾਵਟ ਜਾਂਦੀ ਰਹਿੰਦੀ ਹੈ। ਉਸ ਦਾ ਸਰੀਰ ਹੌਲਾ ਫੁੱਲ ਹੋ ਜਾਂਦਾ ਹੈ। ਉਹ ਫਿਰ ਇੰਝ ਅਨੁਭਵ ਕਰਦਾ ਹੈ ਜਿਵੇਂ ਉਸ ਦੀ ਸਾਰੀ ਜ਼ਿੰਦਗੀ ਦੀ ਥਕਾਵਟ ਹੀ ਦੂਰ ਹੋ ਗਈ ਹੋਵੇ ਤੇ ਉਸ ਨੂੰ ਇਲਾਹੀ ਅਨੰਦ ਦੀ ਪ੍ਰਾਪਤੀ ਹੋ ਗਈ ਹੋਵੇ।

ਇਹ ਸਰੋਵਰ ਚਾਰ ਸੌ ਗਜ਼ ਲੰਮਾ ਅਤੇ ਦੋ ਸੌ ਗਜ਼ ਚੌੜਾ ਹੈ। ਸਮੁੰਦਰੀ ਸਤਹ ਤੋਂ ਇਸ ਦੀ ਉਚਾਈ 15210 ਫੁੱਟ ਹੈ। ਇਸ ਸਰੋਵਰ ਦੇ ਤਿੰਨ ਪਾਸੇ ਸਪਤ ਸ੍ਰਿੰਗੇ ਪਰਬਤ ਦੀਆਂ ਚੋਟੀਆਂ ਸੋਭ ਰਹੀਆਂ ਹਨ। ਅੱਜ-ਕੱਲ੍ਹ ਇਨ੍ਹਾਂ ਸਾਰੀਆਂ ਚੋਟੀਆਂ ਉੱਤੇ ਨਿਸ਼ਾਨ ਸਾਹਿਬ ਝੂਲਦੇ ਹਨ। ਸਰੋਵਰ ਦੀਆਂ ਪਰਕਰਮਾਂ ਦਾ ਘੇਰਾ ਡੇਢ ਮੀਲ ਤੋਂ ਵੀ ਉਤੇ ਹੈ। ਪਥਰੀਲੀਆਂ ਚਟਾਨਾਂ ਹੋਣ ਕਰਕੇ ਪਰਕਰਮਾਂ ਕਰਨੀਆਂ ਬਹੁਤ ਮੁਸ਼ਕਲ ਹੁੰਦੀਆਂ ਹਨ ਪਰ ਕਈ ਗੁਰੂ ਦੇ ਪਿਆਰੇ ਇਹ ਪਰਕਰਮਾਂ ਬੜੀ ਆਸਾਨੀ ਨਾਲ ਕਰ ਲੈਂਦੇ ਹਨ।

# ਪਟਨਾ ਸਾਹਿਬ ਅਵਤਾਰ ਧਾਰਿਆ

ਪੂਰਬਲੇ ਜਨਮ ਵਿਚ ਹੇਮ ਕੁੰਟ ਵਿਖੇ ਗੁਰੂ ਸਾਹਿਬ ਪ੍ਰਭੂ ਦੇ ਚਰਨਾਂ ਵਿਚ ਜੁੜੇ ਹੋਏ ਸਨ। ਉਸ ਸਮੇ ਭਾਰਤ ਵਿਚ ਜ਼ੁਲਮ ਦੀ ਹੱਦ ਮੁਕ ਗਈ ਸੀ। ਹਾਕਮ ਲੋਕ ਪਰਜਾ ਉਤੇ ਅਤਿ ਜ਼ੁਲਮ ਢਾਹ ਰਹੇ ਸਨ। ਪ੍ਰਭੂ ਦਾ ਨਾਮ ਜਪਣ ਦੀ ਬਜਾਏ ਲੋਕ ਇਕ ਦੂਸਰੇ ਦਾ ਖ਼ੂਨ ਵਹਾ ਰਹੇ ਸਨ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਮੁਸਲਮਾਨਾਂ ਨੂੰ ਇਹ ਆਦੇਸ਼ ਦਿੱਤਾ ਸੀ ਕਿ ਉਹ ਅੱਲਾ ਦੀ ਇਬਾਦਤ ਕਰਨ ਅਤੇ ਇਕ ਦੂਸਰੇ ਨਾਲ ਭਰਾਵਾਂ ਵਾਲਾ ਸਲੂਕ ਕਰਨ। ਪਰ ਮੁਸਲਮਾਨ ਹਾਕਮ ਇਬਾਦਤ ਕਰਨ ਦੀ ਬਜਾਏ ਲੁੱਟ-ਮਾਰ ਅਤੇ ਕਤਲੋ-ਗਾਰਤ ਕਰ ਰਹੇ ਸਨ। ਕੋਈ ਵੀ ਵਿਅਕਤੀ ਸੁਰੱਖਿਅਤ ਨਹੀਂ ਸੀ। ਬਾਦਸ਼ਾਹ ਔਰੰਗਜ਼ੇਬ ਅੱਲਾ ਦੇ ਨਾਂ ਤੇ ਜ਼ਬਰਦਸਤੀ ਹਿੰਦੂਆਂ ਨੂੰ ਮੁਸਲਮਾਨ ਬਣਾ ਰਿਹਾ ਸੀ ਜਾਂ ਕਤਲ ਕਰ ਰਿਹਾ ਸੀ।

ਅਕਾਲ ਪੁਰਖ ਪਾਸੋਂ ਵੀ ਅਜਿਹੇ ਕਠੋਰ ਜ਼ੁਲਮ ਸਹਿਣ ਨਹੀਂ ਸਨ ਹੋ ਰਹੇ। ਉਨ੍ਹਾਂ ਨੇ ਇਹ





ਸੋਚਿਆ ਕਿ ਕਿਸੇ ਮਹਾਂਪੁਰਖ ਨੂੰ ਦੁਨੀਆਂ ਵਿਚ ਭੇਜਿਆ ਜਾਏ ਜਿਹੜਾ ਇਸ ਜ਼ੁਲਮ ਦਾ ਨਾਸ ਕਰੇ ਅਤੇ ਲੋਕਾਂ ਨੂੰ ਪ੍ਰਭੂ ਨਾਮ ਜਪਣ ਵਲ ਲਾਏ।

ਇਸ ਲਈ ਅਕਾਲ ਪੁਰਖ ਨੇ ਤਪੱਸਵੀ ਗੁਰੂ ਸਾਹਿਬ ਨੂੰ ਇਹ ਆਦੇਸ਼ ਕੀਤਾ ਕਿ ਉਹ ਭਾਰਤ ਵਿਚ ਜਨਮ ਲੈਣ। ਅਕਾਲ ਪੁਰਖ ਦੇ ਆਦੇਸ਼ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ 22 ਦਸੰਬਰ 1666 ਈਸਵੀ ਨੂੰ ਬਿਹਾਰ ਪ੍ਰਾਂਤ ਦੀ ਰਾਜਧਾਨੀ ਪਟਨਾ ਵਿਖੇ ਅਵਤਾਰ ਧਾਰਿਆ। ਆਪ ਜੀ ਦੇ ਪਿਤਾ ਨੌਵੀਂ ਪਾਤਸ਼ਾਹੀ ਗੁਰੂ ਤੇਗ ਬਹਾਦਰ ਜੀ ਸਨ ਅਤੇ ਆਪ ਜੀ ਦੀ ਮਾਤਾ ਦਾ ਨਾਮ ਮਾਤਾ ਗੁਜਰੀ ਸੀ। ਗੁਰੂ ਤੇਗ ਬਹਾਦਰ ਜੀ ਉਸ ਸਮੇਂ ਆਸਾਮ ਵਲ ਗਏ ਹੋਏ ਸਨ। ਉਨ੍ਹਾਂ ਨੂੰ ਆਸਾਮ ਵਿਖੇ ਹੀ ਖ਼ਬਰ ਭੇਜੀ ਗਈ। ਪਟਨੇ ਸ਼ਹਿਰ ਦੇ ਲੋਕਾਂ ਨੂੰ ਜਦ ਇਹ ਖੁਸ਼ਖਬਰੀ ਮਿਲੀ ਤਾਂ ਸਾਰੇ ਲੋਕ ਬਹੁਤ ਖੁਸ਼ ਹੋਏ। ਗੁਰੂ ਸਾਹਿਬ ਜੀ ਦੀ ਦਾਦੀ ਮਾਤਾ ਨਾਨਕੀ ਨੇ ਗਰੀਬਾਂ ਨੂੰ ਬਹੁਤ ਦਾਨ ਦਿੱਤਾ। ਖੁਲ੍ਹੇ ਲੰਗਰ ਲਾਏ ਅਤੇ ਰਾਤ ਨੂੰ ਦੀਪਮਾਲਾ ਕੀਤੀ। ਗੁਰੂ ਸਾਹਿਬ ਦੇ ਮਾਮਾ ਕਿਰਪਾਲ ਚੰਦ ਵੀ ਉਥੇ ਮੌਜੂਦ ਸਨ। ਉਹ ਗੁਰੂ ਜੀ ਦੀ ਪੂਰੀ ਸੇਵਾ ਸੰਭਾਲ ਕਰਦੇ ਸਨ ਅਤੇ ਵਾਰ-ਵਾਰ ਕਹਿੰਦੇ ਸਨ ਕਿ ਸਾਡੇ ਘਰ ਆਪ ਗੋਬਿੰਦ ਨੇ ਅਵਤਾਰ ਧਾਰਿਆ ਹੈ। ਇਸ ਲਈ ਬਾਲਾ ਪ੍ਰੀਤਮ ਦਾ ਨਾਮ ਗੋਬਿੰਦ ਰਾਏ ਰਖਿਆ ਗਿਆ।

# ਭੀਖਣ ਸ਼ਾਹ ਦਾ ਦਰਸ਼ਨਾਂ ਲਈ ਆਉਣਾ

ਭੀਖਣ ਸ਼ਾਹ ਇਕ ਪਹੁੰਚੇ ਹੋਏ ਫ਼ਕੀਰ ਸਨ। ਉਨ੍ਹਾਂ ਨੇ ਰੱਬ ਦੀ ਏਨੀ ਭਗਤੀ ਕੀਤੀ ਸੀ ਕਿ ਆਪ ਹੀ ਰੱਬੀ ਰੂਪ ਬਣ ਗਏ ਸਨ। ਉਹ ਪੰਜਾਬ ਦੇ ਇਕ ਪਿੰਡ ਸਿਆਣਾਂ ਦੇ ਰਹਿਣ ਵਾਲੇ ਸਨ। ਉਨ੍ਹਾਂ ਦਾ ਜਨਮ ਏਸੇ ਪਿੰਡ ਵਿਚ ਹੀ ਸੰਨ 1637 ਈਸਵੀ ਨੂੰ ਹੋਇਆ ਸੀ। ਉਨ੍ਹਾਂ ਦੀ ਇਬਾਦਤ ਅਤੇ ਪਾਕ ਪਵਿੱਤਰ ਜੀਵਨ ਤੋਂ ਪ੍ਰਭਾਵਤ ਹੋ ਕੇ ਇਲਾਕੇ ਦੇ ਲੋਕ ਉਨ੍ਹਾਂ ਦਾ ਬਹੁਤ ਆਦਰ ਮਾਣ ਕਰਦੇ ਸਨ। ਲੱਖਾਂ ਹਿੰਦੂ ਮੁਸਲਮਾਨ ਉਨ੍ਹਾਂ ਦੇ ਪੈਰੋਕਾਰ ਸਨ। ਇਕ ਦਿਨ ਜਦ ਉਹ ਆਪਣੀ ਇਬਾਦਤ ਵਿਚ ਲੀਨ ਸਨ ਤਾਂ ਉਨ੍ਹਾਂ ਨੂੰ ਪੂਰਬ ਵਾਲੇ ਪਾਸੇ "ਰੱਬੀ ਨੂਰ" ਦਿਖਾਈ ਦਿੱਤਾ। ਉਨ੍ਹਾਂ ਨੇ ਆਪਣੇ ਰੱਬੀ ਗਿਆਨ ਰਾਹੀਂ ਸਮਝ ਲਿਆ, ਕਿ ਪੂਰਬ ਵਾਲੇ ਪਾਸੇ ਕਿਸੇ ਰੱਬੀ ਮਹਾਂਪੁਰਖ ਨੇ ਜਨਮ ਲਿਆ ਹੈ। ਇਸ ਰੱਬੀ ਜਲਵੇ ਦੀ ਖਿੱਚ ਕਾਰਨ ਉਨ੍ਹਾਂ ਪਛੱਮ ਦੀ ਬਿਜਾਏ ਪੂਰਬ ਵੱਲ ਸਿਜਦਾ ਕੀਤਾ। ਉਨ੍ਹਾਂ ਦੇ ਪੈਰੋਕਾਰ ਉਨ੍ਹਾਂ ਦੇ ਇਸ ਕਾਰਜ ਤੇ ਬਹੁਤ ਹੈਰਾਨ ਹੋਏ ਅਤੇ ਉਨ੍ਹਾਂ ਨੇ ਇਸ ਦਾ ਕਾਰਨ ਪੁਛਿਆ। ਪੀਰ ਜੀ ਨੇ ਦੱਸਿਆ ਕਿ ਅੱਜ ਮੈਂ ਪੂਰਬ ਵਾਲੇ ਪਾਸੇ ਪਟਨਾ ਸ਼ਹਿਰ ਇਕ ਰੱਬੀ ਨੂਰ ਦਾ ਜਲਵਾ ਵੇਖਿਆ ਹੈ। ਉਥੇ ਇਕ ਮਹਾਂਪੁਰਖ ਦੇ ਘਰ ਰੱਬੀ ਪੈਗੰਬਰ ਨੇ ਜਨਮ ਲਿਆ ਹੈ। ਮੈਂ ਉਸ ਬਾਲਕ ਦੇ ਦਰਸ਼ਨ ਕਰਨਾ





ਚਾਹੁੰਦਾ ਹਾਂ। ਪੀਰ ਜੀ ਆਪਣੇ ਕੁਝ ਚੋਣਵੇਂ ਸਾਥੀਆਂ ਨੂੰ ਲੈ ਕੇ ਸੈਂਕੜੇ ਮੀਲਾਂ ਦਾ ਸਫ਼ਰ ਕਰਕੇ ਗੰਗਾ ਕਿਨਾਰੇ ਪਟਨਾ ਸ਼ਹਿਰ ਵਿਖੇ ਪਹੁੰਚ ਗਏ। ਉਥੇ ਜਾ ਕੇ ਉਨ੍ਹਾਂ ਨੇ ਲੋਕਾਂ ਪਾਸੋਂ ਪੁਛਿਆ ਕਿ ਕੀ ਇਥੇ ਕਿਸੇ ਮਹਾਂਪੁਰਖ ਦੇ ਘਰ ਬਾਲਕ ਨੇ ਜਨਮ ਲਿਆ ਹੈ।

ਪਟਨਾ ਸ਼ਹਿਰ ਵਿਚ ਗੁਰੂ ਤੇਗ ਬਹਾਦਰ ਸਾਹਿਬ ਦੀ ਸਿੱਖੀ ਸੇਵਕੀ ਬਹੁਤ ਸੀ। ਸਭ ਲੋਕ ਗੁਰੂ ਪਰਿਵਾਰ ਨੂੰ ਬਹੁਤ ਪਿਆਰ ਅਤੇ ਸਤਿਕਾਰ ਕਰਦੇ ਸਨ। ਉਹ ਝੱਟ ਉਨ੍ਹਾਂ ਨੂੰ ਗੁਰੂ ਤੇਗ ਬਹਾਦਰ ਜੀ ਦੇ ਘਰ ਲੈ ਗਏ। ਉਹ ਸਭ ਜਾਣਦੇ ਸਨ ਕਿ ਗੁਰੂ ਤੇਗ ਬਹਾਦਰ ਜੀ ਤੋਂ ਵੱਡਾ ਹੋਰ ਕੋਈ ਮਹਾਂਪੁਰਖ ਨਹੀਂ ਸੀ ਅਤੇ ਉਨ੍ਹਾਂ ਦੇ ਘਰ ਹੀ ਇਕ ਪ੍ਰਭਾਵਸ਼ਾਲੀ ਬੱਚੇ ਨੇ ਜਨਮ ਲਿਆ ਸੀ।

ਪੀਰ ਜੀ ਨੇ ਦਰਵਾਜ਼ੇ ਤੇ ਪਹੁੰਚ ਕੇ ਬਾਲਾ ਪ੍ਰੀਤਮ ਦੇ ਦਰਸ਼ਨਾਂ ਦੀ ਮੰਗ ਕੀਤੀ। ਉਸ ਵੇਲੇ ਘਰ ਵਿਚ ਮਾਮਾ ਕਿਰਪਾਲ ਚੰਦ, ਦਾਦੀ ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਹਾਜ਼ਰ ਸਨ। ਉਹ ਪਹਿਲਾਂ ਡਰੇ ਕਿ ਕੋਈ ਜਾਸੂਸ ਜਾਂ ਵੈਰੀ ਦੁਸ਼ਮਣ ਹੀ ਨਾ ਹੋਵੇ, ਪਰ ਜਦ ਪੀਰ ਜੀ ਬਾਰੇ ਉਨ੍ਹਾਂ ਨੂੰ ਪਤਾ

ਲੱਗਾ ਤਾਂ ਉਨ੍ਹਾਂ ਨੇ ਸਾਰਿਆਂ ਨੂੰ ਆਦਰ ਮਾਣ ਨਾਲ ਦੀਵਾਨਖਾਨੇ ਵਿਚ ਬਿਠਾਇਆ। ਪੀਰ ਜੀ ਦੇ ਆਉਣ ਦੀ ਖ਼ਬਰ ਸੁਣ ਕੇ ਪਟਨੇ ਦੀ ਹੋਰ ਸਿੱਖ ਸੰਗਤ ਵੀ ਜੁੜ ਗਈ ਅਤੇ ਸਾਰਾ ਦੀਵਾਨ ਹਾਲ ਪ੍ਰੇਮੀਆਂ ਨਾਲ ਭਰ ਗਿਆ। ਮਾਮਾ ਕਿਰਪਾਲ ਚੰਦ ਜੀ ਬਾਲਾ ਪ੍ਰੀਤਮ ਨੂੰ ਲੈ ਕੇ ਦੀਵਾਨ ਹਾਲ ਵਿਚ ਆ ਗਏ। ਉਨ੍ਹਾਂ ਦੇ ਨਾਲ ਮਾਤਾ ਨਾਨਕੀ ਅਤੇ ਮਾਤਾ ਗੁਜਰੀ ਜੀ ਵੀ ਸਨ।

ਪੀਰ ਭੀਖਣ ਸ਼ਾਹ ਜੀ ਆਪਣੇ ਨਾਲ ਦੋ ਮਠਿਆਈ ਦੇ ਕੁੱਜੇ ਵੀ ਲਿਆਏ ਸਨ। ਬਾਲਾ ਪ੍ਰੀਤਮ ਦੇ ਦਰਸ਼ਨ ਕਰਕੇ ਉਨ੍ਹਾਂ ਨੇ ਸਿਜਦਾ ਕੀਤਾ ਅਤੇ ਚਰਨ-ਬੋਸੀ ਕੀਤੀ। ਫਿਰ ਉਨ੍ਹਾਂ ਨੇ ਦੋਵੇਂ ਕੁੱਜੇ ਬਾਲਕ ਸ੍ਰੀ ਦਸਮੇਸ਼ ਜੀ ਵਲ ਵਧਾਏ ਅਤੇ ਬੇਨਤੀ ਕੀਤੀ ਕਿ ਹਜ਼ੂਰ ਇਨ੍ਹਾਂ ਵਿਚੋਂ ਤੁਹਾਡਾ ਕੁੱਜਾ ਕਿਹੜਾ ਹੈ। ਬਾਲਕ ਸ੍ਰੀ ਦਸਮੇਸ਼ ਨੇ ਦੋਹਾਂ ਕੁੱਜਿਆਂ ਉਤੇ ਆਪਣੇ ਦੋਵੇਂ ਹੱਥ ਰੱਖ ਦਿੱਤੇ।

ਪੀਰ ਭੀਖਣ ਸ਼ਾਹ ਨੇ ਫਿਰ ਬੜੇ ਸਤਿਕਾਰ ਨਾਲ ਦਸਮੇਸ਼ ਅੱਗੇ ਸਿਜਦਾ ਕੀਤਾ ਅਤੇ ਉਨ੍ਹਾਂ ਦੇ ਕੋਮਲ ਛੋਟੇ-ਛੋਟੇ ਚਰਨਾਂ ਨੂੰ ਚੁੰਮ ਲਿਆ। ਦੋਵੇਂ ਕੁੱਜੇ ਦਸਮੇਸ਼ ਨੂੰ ਭੇਟ ਕਰਨ ਦੀ ਬਜਾਏ, ਪੀਰ ਜੀ ਨੇ ਇਹ ਕੁੱਜੇ ਆਪਣੇ ਚੇਲਿਆਂ ਨੂੰ ਫੜਾ ਦਿੱਤੇ। ਇਨ੍ਹਾਂ ਕੁੱਜਿਆਂ ਦੇ ਬਾਰੇ ਸਭ ਨੂੰ ਬੜੀ ਹੈਰਾਨੀ ਹੋਈ। ਪੀਰ ਜੀ ਦੇ ਚੇਲਿਆਂ ਅਤੇ ਜੁੜੀ ਹੋਈ ਸਿੱਖ ਸੰਗਤ ਨੇ ਇਨ੍ਹਾਂ ਕੁੱਜਿਆਂ ਦੀ ਬੁਝਾਰਤ ਨੂੰ ਸਮਝਾਉਣ ਬਾਰੇ ਬੇਨਤੀ ਕੀਤੀ।

ਪੀਰ ਜੀ ਨੇ ਫ਼ੁਰਮਾਇਆ ਕਿ ਜਦ ਇਸ ਰੱਬੀ ਨੂਰ ਨੇ ਜਨਮ ਲਿਆ ਸੀ ਤਾਂ ਮੈਂ ਇਹ ਸਮਝਿਆ ਸੀ ਕਿ ਕੀ ਇਹ ਹਿੰਦੂਆਂ ਦਾ ਸਾਥ ਦੇਵੇਗਾ ਕਿ ਮੁਸਲਮਾਨਾਂ ਦਾ। ਇਸ ਲਈ ਇਕ ਕੁੱਜਾ ਮੈਂ ਹਿੰਦੂਆਂ ਦਾ ਪ੍ਰਤੀਕ ਬਣਾਇਆ ਸੀ ਅਤੇ ਦੂਸਰਾ ਮੁਸਲਮਾਨਾਂ ਦਾ। ਮੈਂ ਇਹ ਸੋਚਿਆ ਸੀ ਜੇ ਇਹ ਹਿੰਦੂਆਂ ਵਾਲੇ ਕੁੱਜੇ ਤੇ ਹੱਥ ਰਖੇਗਾ ਤਾਂ ਇਹ ਹਿੰਦੂਆ ਦੀ ਸਹਾਇਤਾ ਕਰਨਗੇ ਅਤੇ ਮੁਸਲਮਾਨ ਦਾ ਨਾਸ਼ ਕਰਨਗੇ। ਪਰ ਜੇ ਇਹ ਮੁਸਲਮਾਨਾਂ ਵਾਲੇ ਕੁੱਜੇ ਤੇ ਹੱਥ ਰੱਖਣਗੇ ਫਿਰ ਇਹ ਮੁਸਲਮਾਨਾਂ ਦਾ ਸਾਥ ਦੇਣਗੇ ਅਤੇ ਹਿੰਦੂਆਂ ਦਾ ਨਾਸ਼ ਕਰਨਗੇ। ਪਰ ਦੋਹਾਂ ਕੁੱਜਿਆਂ ਤੇ ਆਪਣੇ ਕੋਮਲ ਹੱਥ ਰਖ ਕੇ ਇਨ੍ਹਾਂ ਨੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਇਹ ਮੁਸਲਮਾਨਾਂ ਅਤੇ ਹਿੰਦੂਆ ਦੋਹਾਂ ਦੇ ਪੀਰ ਹੋਣਗੇ ਅਤੇ ਦੋਹਾਂ ਦੀ ਰੱਖਿਆ ਕਰਨਗੇ। ਉਹ ਕੇਵਲ ਜ਼ੁਲਮ ਦਾ ਨਾਸ਼ ਕਰਨਗੇ ਅਤੇ ਸਭ ਨੂੰ ਰੱਬ ਦਾ ਨਾਂ ਜਪਣ ਲਈ ਪ੍ਰੇਰਤ ਕਰਨਗੇ। ਇਸ ਲਈ ਮੈਂ ਆਪਣੇ ਸਾਰੇ ਚੇਲਿਆਂ ਅਤੇ ਹੋਰ ਸਾਥੀਆਂ ਨੂੰ ਬੇਨਤੀ ਕਰਦਾ ਹਾਂ ਕਿ ਗੁਰੂ ਜੀ ਨੂੰ ਮੱਥਾ ਟੇਕੋ, ਸਿੱਜਦਾ ਕਰੋ ਅਤੇ ਉਸ ਤੋਂ ਮੂੰਹ ਮੰਗੀਆਂ ਮੁਰਾਦਾਂ ਪਾਓ।

ਇਸ ਤਰ੍ਹਾਂ ਦਰਸ਼ਨ ਕਰਕੇ ਭੀਖਣ ਸ਼ਾਹ ਵਾਪਸ ਆਪਣੇ ਡੇਰੇ ਆ ਗਏ।

# ਬਾਲ-ਲੀਲ੍ਹਾ

ਸ੍ਰੀ ਦਸਮੇਸ਼ ਜੀ ਦੀ ਬਾਲ-ਲੀਲ੍ਹਾ ਵੀ ਨਿਆਰੀ ਸੀ। ਆਪ ਇਕ ਸਾਧਾਰਣ ਬਾਲ ਨਹੀਂ ਸਨ। ਉਹ ਬਹੁਤ ਸੁੰਦਰ, ਹੱਸ-ਮੁਖ ਅਤੇ ਫੁਰਤੀਲੇ ਸਨ। ਜਦ ਉਹ ਬਹੁਤ ਛੋਟੇ ਸਨ ਤਾਂ ਹਰ ਵਿਅਕਤੀ ਦਾ ਦਿਲ ਲੋਚਦਾ ਸੀ ਕਿ ਉਨ੍ਹਾਂ ਨੂੰ ਚੁਕੇ ਅਤੇ ਖਿਡਾਵੇ। ਉਹ ਕਦੀ ਰੋਣੀ ਸ਼ਕਲ ਨਹੀਂ ਸੀ ਬਣਾਉਂਦੇ, ਨਾ ਹੀ ਕਿਸੇ ਵੀ ਛੋਟੀ ਮੋਟੀ ਗੱਲ ਤੇ ਖਿੱਝਦੇ ਸਨ। ਇਸ ਦੇ ਉਲਟ ਉਹ ਰੋਂਦਿਆਂ ਨੂੰ ਵੀ ਹਸਾ ਦਿੰਦੇ ਸਨ।

ਜਦ ਉਹ ਥੋੜੇ ਵੱਡੇ ਹੋਏ ਤਾਂ ਹਾਣ ਦੇ ਸਾਥੀਆਂ ਨਾਲ ਖੇਡਣ ਲੱਗੇ। ਉਹ ਆਮ ਸਾਧਾਰਣ ਵਾਲੀਆਂ ਖੇਡਾਂ ਨਹੀਂ ਖੇਡਦੇ ਸਨ ਸਗੋਂ ਆਪਣੇ ਸਾਥੀਆਂ ਦੀਆਂ ਦੋ ਟੋਲੀਆਂ ਬਣਾ ਲੈਂਦੇ ਸਨ ਅਤੇ ਇਕ ਟੋਲੀ ਦੂਸਰੀ ਟੋਲੀ ਨਾਲ ਟਾਕਰਾ ਕਰਦੀ ਸੀ। ਉਨ੍ਹਾਂ ਦੇ ਸਾਰੇ ਸਾਥੀ ਉਨ੍ਹਾਂ ਨੂੰ ਆਪਣਾ ਲੀਡਰ ਮੰਨਦੇ ਸਨ ਅਤੇ ਉਨ੍ਹਾਂ ਦੇ ਹਰ ਹੁਕਮ ਨੂੰ ਪੂਰਾ ਕਰਦੇ ਸਨ।



# ਪੰਡਿਤ ਸ਼ਿਵ ਚੰਦ

ਉਸ ਸਮੇਂ ਪਟਨੇ ਵਿਚ ਇਕ ਬੜੇ ਸਤਿਕਾਰ ਯੋਗ ਪੰਡਿਤ ਸ਼ਿਵ ਚੰਦ ਜੀ ਰਹਿੰਦੇ ਸਨ। ਉਹ ਬੜੇ ਸੱਚੇ ਸੁੱਚੇ ਬ੍ਰਾਹਮਣ ਸਨ। ਜਿਸ ਕਰਕੇ ਪਖੰਡੀ ਅਤੇ ਰਵਾਇਤੀ ਬ੍ਰਾਹਮਣ ਉਨ੍ਹਾਂ ਨੂੰ ਬੜੀ ਨਫ਼ਰਤ ਕਰਦੇ ਸਨ। ਪੰਡਿਤ ਸ਼ਿਵ ਚੰਦ ਹਰ ਰੋਜ਼ ਸਵੇਰੇ ਗੰਗਾ ਨਦੀ ਵਿਚ ਇਸ਼ਨਾਨ ਕਰਨ ਜਾਂਦੇ ਅਤੇ ਉਥੇ ਪ੍ਰੰਪ੍ਰਾਗਤ ਢੰਗ ਨਾਲ ਦੇਵਤਿਆਂ ਦੀ ਪੂਜਾ ਵਿਚ ਸੱਚੇ ਦਿਲੋਂ ਲਗੇ ਰਹਿੰਦੇ। ਉਹ ਆਪਣੇ ਮਨ ਵਿਚ ਇਕ ਸੰਪੂਰਣ ਪ੍ਰੱਣ ਲੈ ਕੇ ਬੈਠੇ ਸਨ ਕਿ ਉਹ ਪ੍ਰਭੂ ਦੇ ਦਰਸ਼ਨ ਕਰਨਗੇ। ਪਰ ਪੰਡਿਤ ਜੀ ਜਿੰਨੀ ਮਿਹਨਤ ਤਪੱਸਿਆ ਅਤੇ ਹਿੰਮਤ ਨਾਲ ਠਾਕਰਾਂ ਦੀ ਪੂਜਾ ਕਰਦੇ ਉਨ੍ਹਾਂ ਨੂੰ ਅਨੁਭਵ ਹੁੰਦਾ ਕਿ ਉਹ ਪ੍ਰਭੂ ਦੇ ਦਰਸ਼ਨਾਂ ਤੋਂ ਹੋਰ ਦੂਰ ਹੋ ਰਹੇ ਸਨ। ਪ੍ਰਭੂ ਨੂੰ ਪਾਉਣ ਦੀ ਜਿੰਨੀ ਬਿਹਬਲਤਾ ਵਧਦੀ ਜਾਂਦੀ ਸੀ ਓਨਾ ਹੀ ਜ਼ਿਆਦਾ ਉਹ ਗੰਭੀਰ ਹੁੰਦੇ ਜਾ ਰਹੇ ਸਨ।

ਇਕ ਦਿਨ ਪੰਡਿਤ ਸ਼ਿਵ ਚੰਦ ਜੀ ਗੰਗਾ ਕਿਨਾਰੇ ਇਕਾਂਤ ਵਿਚ ਬੈਠੇ ਅੰਤਰ-ਧਿਆਨ ਹੋਏ ਪ੍ਰਭੂ ਦੀ ਅਰਾਧਨਾ ਕਰ ਰਹੇ ਸਨ। ਉਨ੍ਹਾਂ ਨੂੰ ਉਸ ਵੇਲੇ ਲੱਗ ਰਿਹਾ ਸੀ ਜਿਵੇਂ ਉਹ ਭਗਵਾਨ ਦੇ ਦਰਸ਼ਨ ਕਰ ਹੀ ਲੈਣਗੇ। ਉਸ ਸਮੇਂ ਸ੍ਰੀ ਦਸਮੇਸ਼ ਜੀ ਖੇਡਦੇ-ਖੇਡਦੇ ਉਸ ਥਾਂ ਜਾ ਪੁਜੇ ਜਿਥੇ ਪੰਡਿਤ ਸ਼ਿਵ ਚੰਦ ਭਗਤੀ ਕਰ ਰਹੇ ਸਨ। ਸ਼ਿਵ ਚੰਦ ਨੂੰ ਅੱਖਾਂ ਮੀਟੀ ਸਮਾਧੀ ਵਿਚ ਬੈਠੇ ਵੇਖ ਕੇ ਗੁਰੂ ਜੀ ਹੌਲੀ-ਹੌਲੀ ਉਨ੍ਹਾਂ ਦੇ ਪਾਸ ਗਏ





ਅਤੇ ਪੰਡਿਤ ਦੇ ਕੰਨਾਂ ਕੋਲ ਮੂੰਹ ਕਰਕੇ ਬੋਲੇ "ਪੰਡਿਤ ਜੀ ਝਾਤ"। ਪੰਡਿਤ ਇਕ ਦਮ ਤ੍ਰਬਕਿਆ ਅਤੇ ਆਪਣੇ ਸਾਹਮਣੇ ਇਕ ਸੁੰਦਰ ਬਾਲਕ ਨੂੰ ਵੇਖ ਕੇ ਹੈਰਾਨ ਰਹਿ ਗਿਆ। ਬਾਲਕ ਦੀਆਂ ਗੋਲ-ਗੋਲ ਚਮਕਦਾਰ ਅੱਖਾਂ, ਹਸੂੰ-ਹਸੂੰ ਕਰਦਾ ਚਿਹਰਾ ਅਤੇ ਫੁਰਤੀਲੇ ਸਰੀਰ ਨੂੰ ਵੇਖ ਕੇ ਉਹ ਕੀਲਿਆ ਗਿਆ, ਅਤੇ ਕਾਫੀ ਸਮਾਂ ਟਿਕਟਿਕੀ ਲਾਈ ਬਾਲਕ ਵੱਲ ਤਕਦਾ ਰਿਹਾ। ਉਸ ਨੂੰ ਇੰਝ ਵਿਸ਼ਵਾਸ ਹੋ ਗਿਆ ਕਿ ਪ੍ਰਭੂ ਇਕ ਬਾਲਕ ਦਾ ਰੂਪ ਧਾਰ ਕੇ ਉਸ ਪਾਸ ਆ ਗਏ ਹਨ ਅਤੇ ਉਸਦੀਆਂ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ ਹਨ। ਪਿਆਰ ਵਿਚ ਖੀਵੇ ਹੋਏ ਪੰਡਿਤ ਨੇ ਝਟ ਸਿਰ ਨਿਵਾ ਕੇ ਗੁਰੂ ਜੀ ਅਗੇ ਮੱਥਾ ਟੇਕਿਆ ਅਤੇ ਕਿਹਾ "ਤੂੰ ਮੇਰਾ ਬਾਲਾ ਪ੍ਰੀਤਮ ਏਂ ਅੱਜ ਮੈਨੂੰ ਪ੍ਰਭੂ ਆਪ ਮਿਲ ਪਿਆ ਹੈ।"

ਉਸ ਦਿਨ ਤੋਂ ਬਾਅਦ ਸ਼ਿਵ ਚੰਦ ਹਮੇਸ਼ਾ ਬਾਲਾ ਪ੍ਰੀਤਮ ਦੇ ਦਰਸ਼ਨ ਕਰਨ ਆਉਂਦੇ ਅਤੇ ਮੱਥਾ ਟੇਕ ਕੇ ਚਲੇ ਜਾਂਦੇ। ਹੋਰ ਬ੍ਰਾਹਮਣ ਉਨ੍ਹਾਂ ਨੂੰ ਮਖੌਲ ਕਰਦੇ ਕਿ ਏਨਾ ਗਿਆਨਵਾਨ ਬੁੱਢਾ ਪੰਡਿਤ ਹੋ ਕੇ ਇਕ ਛੋਟੇ ਬੱਚੇ ਨੂੰ ਨਮਸਕਾਰ ਕਰਦਾ ਹੈ। ਪਰ ਪੰਡਿਤ ਸ਼ਿਵ ਚੰਦ ਜੀ ਕਿਸੇ ਦੀ ਵੀ ਪ੍ਰਵਾਹ ਨਹੀਂ ਸਨ ਕਰਦੇ ਅਤੇ ਜਦ ਤਕ ਬਾਲਾ ਪ੍ਰੀਤਮ ਪਟਨੇ ਰਹੇ, ਉਹ ਹਰ ਰੋਜ਼ ਦਰਸ਼ਨ ਕਰਨ ਆਉਂਦੇ ਰਹੇ।

# ਰਾਜਾ ਫਤਹਿ ਚੰਦ ਮੈਣੀ

ਰਾਜਾ ਫਤਹਿ ਚੰਦ ਮੈਣੀ ਪਟਨੇ ਦਾ ਇਕ ਬੜਾ ਵੱਡਾ ਜ਼ਿਮੀਂਦਾਰ ਸੀ। ਉਹ ਹਜ਼ਾਰਾਂ ਏਕੜ ਜ਼ਮੀਨ ਦਾ ਮਾਲਕ ਸੀ। ਸਰਕਾਰ ਵਲੋਂ ਉਸ ਨੂੰ ਰਾਜਾ ਦਾ ਖਿਤਾਬ ਦਿੱਤਾ ਹੋਇਆ ਸੀ। ਪਰ ਉਸ ਦੇ ਘਰ ਕੋਈ ਔਲਾਦ ਨਹੀਂ ਸੀ। ਰਾਜਾ ਅਤੇ ਰਾਣੀ ਪੁੱਤਰ ਦੀ ਪ੍ਰਾਪਤੀ ਲਈ ਸਦਾ ਪ੍ਰਭੂ ਅਗੇ ਬੇਨਤੀਆਂ ਕਰਦੇ ਰਹਿੰਦੇ ਸਨ। ਪੰਡਿਤ ਸ਼ਿਵ ਚੰਦ ਵੀ ਉਨ੍ਹਾਂ ਦਾ ਇਕ ਚੰਗਾ ਦੋਸਤ ਸੀ। ਇਕ ਦਿਨ ਰਾਜਾ ਅਤੇ ਰਾਣੀ ਦੋਹਾਂ ਨੇ ਸੋਚਿਆ ਕਿ ਪੰਡਿਤ ਸ਼ਿਵ ਚੰਦ ਪਾਸ ਜਾ ਕੇ ਬੇਨਤੀ ਕਰੀਏ ਕਿ ਸਾਡੇ ਘਰ ਪੁੱਤ ਦੀ ਬਖਸ਼ਸ਼ ਵਾਸਤੇ ਪ੍ਰਭੂ ਪਾਸ ਅਰਦਾਸ ਕਰਨ। ਇਹ ਖ਼ਾਹਿਸ਼ ਲੈ ਕੇ ਦੋਵੇਂ ਗੰਗਾ ਦੇ ਕੰਢੇ ਪੰਡਿਤ ਸ਼ਿਵ ਚੰਦ ਪਾਸ ਪਹੁੰਚ ਗਏ। ਪੰਡਿਤ ਜੀ ਨੂੰ ਉਨ੍ਹਾਂ ਨੇ ਆਪਣੀ ਔਕੜ ਬਾਰੇ ਸਭ ਕੁਝ ਦਸਿਆ। ਉਨ੍ਹਾਂ ਕਿਹਾ ਕਿ ਸਾਡੀ ਲੱਖਾਂ ਦੀ ਜਾਇਦਾਦ ਬੇਔਲਾਦ ਹੋਣ ਕਰਕੇ ਉਨ੍ਹਾਂ ਦੇ ਪਿਛੋਂ ਲਾਵਾਰਸ ਜਾਵੇਗੀ। ਅਗਲੀ ਦੁਨੀਆਂ ਵਿਚ ਵੀ ਉਨ੍ਹਾਂ ਨੂੰ ਢੋਈ ਨਹੀਂ ਮਿਲੇਗੀ। ਪੰਡਿਤ ਸ਼ਿਵ ਚੰਦ ਨੇ ਉਨ੍ਹਾਂ ਦੀ ਵਾਰਤਾ ਸੁਣ ਕੇ ਕਿਹਾ "ਤੁਹਾਨੂੰ ਘਬਰਾਉਣ ਦੀ ਕੋਈ ਲੋੜ ਨਹੀਂ। ਉਨ੍ਹਾਂ ਨੇ ਇਕ ਬਾਲਕ ਵਿਚ ਪ੍ਰਭੂ ਵੇਖਿਆ ਹੈ। ਸਾਰੇ ਉਸ ਨੂੰ ਬਾਲਾ ਪ੍ਰੀਤਮ ਕਹਿੰਦੇ ਹਨ। ਬਾਲਾ ਪ੍ਰੀਤਮ ਤੁਹਾਡੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਕਰ ਸਕਦਾ ਹੈ। ਪਰ ਤੁਹਾਨੂੰ ਉਸਦੀ ਅਰਾਧਨਾ ਕਰਨੀ ਪਵੇਗੀ। ਦਿਨ ਰਾਤ ਬਾਲਾ ਪ੍ਰੀਤਮ ਦਾ ਧਿਆਨ ਧਰੋ ਉਹ ਜ਼ਰੂਰ ਤੁਹਾਨੂੰ ਦਰਸ਼ਨ ਦੇਵੇਗਾ।"

ਰਾਜਾ ਫਤਹਿ ਚੰਦ ਅਤੇ ਉਨ੍ਹਾਂ ਦੀ ਰਾਣੀ ਘਰ ਆ ਗਏ। ਰੋਜ਼ ਅੰਤਰ-ਧਿਆਨ ਹੋ ਕੇ ਬਾਲਾ ਪ੍ਰੀਤਮ ਦਾ ਸਿਮਰਨ ਕਰਨ ਲਗੇ। ਪਰ ਕਾਫ਼ੀ ਸਮਾਂ ਲੰਘ ਗਿਆ ਬਾਲਾ ਪ੍ਰੀਤਮ ਨਾ ਆਇਆ। ਪਰ ਦੋਵੇਂ ਨਿਰਾਸ਼ ਨਹੀਂ ਹੋਏ। ਬਾਲਾ ਪ੍ਰੀਤਮ ਦੇ ਦਰਸ਼ਨਾਂ ਦੀ ਅਭਿਲਾਸ਼ਾ ਉਨ੍ਹਾਂ ਵਿਚ ਹੋਰ ਵਧੀ, ਪੁੱਤਰ ਦੀ ਪ੍ਰਾਪਤੀ ਨਾਲੋਂ ਹੁਣ ਉਹ ਬਾਲਾ ਪ੍ਰੀਤਮ ਦੇ ਦਰਸ਼ਨਾਂ ਨੂੰ ਵਧ ਅਨਮੋਲ ਸਮਝਦੇ ਸਨ।

ਇਕ ਦਿਨ ਜਦ ਦੋਵੇਂ ਅੰਤਰ-ਧਿਆਨ ਹੋਏ ਬੈਠੇ ਸਨ ਤਾਂ ਅਚਣਚੇਤ ਨਿੱਕੀਆਂ-ਨਿੱਕੀਆਂ ਕੋਮਲ ਬਾਹਾਂ ਨੇ ਰਾਣੀ ਨੂੰ ਘੁੱਟ ਲਿਆ ਅਤੇ ਉਸਦੀ ਗੋਦੀ ਵਿਚ ਬੈਠ ਕੇ ਕਿਹਾ ਮਾਂ ਮੈਂ ਆ ਗਿਆ ਹਾਂ। ਰਾਣੀ ਨੇ ਜਦ ਅੱਖਾਂ ਖੋਲ੍ਹ ਕੇ ਵੇਖਿਆ ਤਾਂ ਇਕ ਸੁੰਦਰ ਅਤੇ ਅਲੌਕਿਕ ਬਾਲਕ ਉਸ ਦੀ ਗੋਦੀ ਵਿਚ ਬੈਠਾ ਹੱਸ ਰਿਹਾ ਸੀ। ਉਹ ਇਕੱਲਾ ਨਹੀਂ ਸੀ ਉਸ ਨਾਲ ਹੋਰ ਵੀ ਬਾਲਕ ਸਨ ਜਿਹੜੇ ਮਲਕੜੇ ਹੀ ਲਾਗੇ-ਲਾਗੇ ਆ ਬੈਠੇ ਸਨ। ਰਾਜਾ ਫਤਹਿ ਚੰਦ ਵੀ ਇਹ ਕੌਤਕ ਵੇਖ ਕੇ ਹੈਰਾਨ ਹੋ ਰਿਹਾ ਸੀ। ਬਾਲਾ ਪ੍ਰੀਤਮ ਨੇ ਹੱਸਦੇ-ਹੱਸਦੇ ਕਿਹਾ, "ਮਾਂ ਜੀ ਸਾਨੂੰ ਬਹੁਤ ਭੁੱਖ ਲਗੀ ਹੈ।"

ਰਾਣੀ ਨੇ ਫਤਹਿ ਚੰਦ ਨੂੰ ਕਿਹਾ ਕਿ ਝਟ ਜਾ ਕੇ ਬਾਜ਼ਾਰ ਤੋਂ ਮਠਿਆਈਆਂ ਅਤੇ ਫਲ ਲੈ ਆਉਣ। ਪਰ ਬਾਲਾ ਪ੍ਰੀਤਮ ਨੇ ਤੁਰੰਤ ਕਿਹਾ, "ਅਸੀਂ ਮਠਿਆਈ ਨਹੀਂ ਖਾਣੀ ਅਸੀਂ ਤਾਂ ਉਹ ਪੂਰੀਆਂ ਤੇ ਛੋਲੇ ਖਾਣੇ ਹਨ ਜਿਹੜੇ ਬਣਾ ਕੇ ਅੰਦਰ ਰਖੇ ਹਨ।" ਰਾਣੀ ਝਟ ਉੱਠ ਕੇ ਅੰਦਰੋਂ ਸਾਰੀਆਂ ਪੂਰੀਆਂ



ਅਤੇ ਛੋਲੇ ਲੈ ਆਈ। ਬਾਲਾ ਪ੍ਰੀਤਮ ਨੇ ਸਾਰੀ ਚੰਗੇਰ ਆਪਣੇ ਹੱਥ ਫੜ ਲਈ ਅਤੇ ਸਾਰੀਆਂ ਪੂਰੀਆ ਛੋਲੇ ਰਾਜਾ, ਰਾਣੀ ਅਤੇ ਆਪਣੇ ਸਾਥੀਆਂ ਨੂੰ ਵਰਤਾ ਦਿੱਤੇ, ਇਕ ਪੂਰੀ ਅਤੇ ਕੁਝ ਛੋਲੇ ਆਪ ਵੀ ਖਾਧੇ।

ਉਸ ਦਿਨ ਤੋਂ ਬਾਅਦ ਰਾਜਾ ਫਤਹਿ ਚੰਦ ਅਤੇ ਉਸਦੀ ਰਾਣੀ ਬਾਲਾ ਪ੍ਰੀਤਮ ਦੇ ਪੱਕੇ ਸ਼ਰਧਾਲੂ ਬਣ ਗਏ। ਬਾਲਾ ਪ੍ਰੀਤਮ ਰੋਜ਼ ਆਪਣੇ ਸਾਥੀਆਂ ਨੂੰ ਲੈ ਕੇ ਜਾਂਦੇ ਅਤੇ ਪੂਰੀਆਂ ਛੋਲੇ ਖਾਂਦੇ। ਬਾਗ਼ ਵਿਚ ਖੇਡਦੇ, ਫਲ ਤੋੜਦੇ, ਬੂਟਿਆਂ ਨੂੰ ਗੋਡੀ ਦਿੰਦੇ ਅਤੇ ਮਾਲੀ ਦੇ ਨਾਲ ਹੋਰ ਬੂਟੇ ਵੀ ਲਾਉਂਦੇ ਰਹਿੰਦੇ ਸਨ। ਹਾਲੇ ਤਕ ਵੀ ਸ੍ਰੀ ਦਸਮੇਸ਼ ਜੀ ਦੇ ਲਗੇ ਕਈ ਬੂਟੇ ਉਸ ਬਾਗ਼ ਵਿਚ ਮੌਜੂਦ ਹਨ। ਰਾਣੀ ਨੇ ਹੋਰ ਪੁੱਤਰ ਦੀ ਖਾਹਸ਼ ਛੱਡ ਦਿੱਤੀ ਅਤੇ ਆਪਣੇ ਘਰ ਨੂੰ ਗੁਰਦੁਆਰਾ ਬਣਾ ਲਿਆ ਜਿਥੇ ਰੋਜ਼ ਪਾਠ ਅਤੇ ਕੀਰਤਨ ਹੁੰਦਾ; ਜਦ ਤਕ ਬਾਲਾ ਪ੍ਰੀਤਮ ਪਟਨੇ ਵਿਚ ਰਹੇ ਉਹ ਰੋਜ਼ ਰਾਜਾ ਅਤੇ ਰਾਣੀ ਨੂੰ ਮਿਲਣ ਜਾਂਦੇ ਰਹੇ।

# ਨਵਾਬ ਭਰਾ ਰਹੀਮ ਬਖਸ਼ ਅਤੇ ਕਰੀਮ ਬਖਸ਼

ਪਟਨੇ ਵਿਚ ਦੋ ਭਰਾ ਰਹੀਮ ਬਖਸ਼ ਅਤੇ ਕਰੀਮ ਬਖਸ਼ ਰਹਿੰਦੇ ਸਨ। ਇਹ ਵੱਡੇ ਜ਼ਿਮੀਦਾਰ ਸਨ ਅੰਤੇ ਕਈ ਪਿੰਡਾਂ ਦੇ ਮਾਲਕ ਸਨ। ਸਰਕਾਰ ਵਲੋਂ ਇਨ੍ਹਾਂ ਨੂੰ ਨਵਾਬੀ ਦਾ ਖਿਤਾਬ ਮਿਲਿਆ ਹੋਇਆ ਸੀ। ਇਨ੍ਹਾਂ ਦੀ ਜ਼ਮੀਨ ਵਿਚ ਕਈ ਬਾਗ ਵੀ ਸਨ। ਇਕ ਵਾਰ ਗੁਰੂ ਤੇਗ ਬਹਾਦਰ ਜੀ ਸਿੱਖੀ ਦਾ ਪ੍ਰਚਾਰ ਕਰਦੇ-ਕਰਦੇ ਉਨ੍ਹਾਂ ਦੇ ਇਕ ਬਾਗ਼ ਵਿਚ ਆ ਠਹਿਰੇ। ਬਾਗ ਅਸਲ ਵਿਚ ਸੁੱਕ ਗਿਆ ਸੀ। ਗੁਰੂ ਜੀ ਜਦ ਕੁਝ ਦਿਨ ਇਸ ਬਾਗ ਵਿਚ ਠਹਿਰੇ ਅਤੇ ਸਤਸੰਗਤ ਅਤੇ ਕੀਰਤਨ ਦਾ ਪਰਵਾਹ ਚਲਦਾ ਰਿਹਾ



ਤਾਂ ਇਹ ਬਾਗ ਹਰਿਆ ਹੋ ਗਿਆ। ਦੋਵੇਂ ਭਰਾ ਗੁਰੂ ਜੀ ਦੀ ਸੰਗਤ ਤੋਂ ਬਹੁਤ ਪ੍ਰਭਾਵਤ ਹੋਏ ਅਤੇ ਗੁਰੂ ਜੀ ਦੇ ਸਿੱਖ ਬਣ ਗਏ।

ਜਦ ਸ੍ਰੀ ਦਸਮੇਸ਼ ਨੇ ਅਵਤਾਰ ਧਾਰਿਆ ਤਾਂ ਇਹ ਦੋਵੇਂ ਭਰਾ ਬਹੁਤ ਸੁਗਾਤਾਂ ਲੈ ਕੇ ਆਏ। ਬਾਲਕ ਸਾਹਿਬਜ਼ਾਦੇ ਦੇ ਦਰਸ਼ਨ ਕਰਕੇ ਉਹ ਬਹੁਤ ਖੁਸ਼ ਹੁੰਦੇ ਸਨ ਅਤੇ ਹਰ ਰੋਜ਼ ਸਿਜਦਾ ਕਰਨ

ਆਉਂਦੇ ਅਤੇ ਕੁਝ ਨ ਕੁਝ ਭੇਟਾ ਜ਼ਰੂਰ ਕਰਦੇ। ਬਾਲਾ ਪ੍ਰੀਤਮ ਵੀ ਉਨ੍ਹਾਂ ਨੂੰ ਬਹੁਤ ਪਿਆਰ ਕਰਦੇ ਸਨ। ਗੁਰੂ ਘਰ ਦੇ ਪਿਆਰ ਵਜੋਂ ਉਨ੍ਹਾਂ ਨੇ ਉਹ ਬਾਗ ਜਿਹੜਾ ਕਿ ਗੁਰੂ ਸਾਹਿਬ ਦੇ ਚਰਨ ਪੈਣ ਨਾਲ ਹਰਿਆ ਹੋ ਗਿਆ ਸੀ। ਅਤੇ ਹੋਰ ਕਾਫ਼ੀ ਜ਼ਮੀਨ ਗੁਰੂ ਦੇ ਲੰਗਰ ਦੇ ਨਾਂ ਲਾ ਦਿੱਤੀ। ਇਹ ਬਾਗ ਤੇ ਜ਼ਮੀਨ ਹੁਣ ਤਕ ਗੁਰਦੁਆਰੇ ਦੇ ਨਾਂ ਚਲੀ ਆਉਂਦੀ ਹੈ। ਜਦ ਬਾਲਾ ਪ੍ਰੀਤਮ ਪੰਜਾਬ ਵਲ ਚਲ ਪਏ ਤਾਂ ਇਹ ਭਰਾ ਬਹੁਤ ਉਦਾਸ ਹੋ ਗਏ। ਉਨ੍ਹਾਂ ਬੇਨਤੀ ਕੀਤੀ ਮਾਲਕ ਹੁਣ ਤੁਹਾਡੇ ਦਰਸ਼ਨ ਕਿਵੇਂ ਹੋਇਆ ਕਰਨਗੇ। ਬਾਲਾ ਪ੍ਰੀਤਮ ਨੇ ਕਿਹਾ ਕਿ ਰੋਜ਼ ਜਪੁਜੀ ਸਾਹਿਬ ਦਾ ਪਾਠ ਕਰਿਆ ਕਰੋ। ਪਾਠ ਦਾ ਭੋਗ ਪੈਣ ਤੇ ਸਾਡੇ ਦਰਸ਼ਨ ਹੋਇਆ ਕਰਨਗੇ।

# ਗੁਰੂ ਦੀ ਕਿਰਪਾ

ਜਦ ਗੁਰੂ ਤੇਗ ਬਹਾਦਰ ਜੀ ਬੰਗਾਲ ਅਤੇ ਆਸ਼ਾਮ ਦੀਆਂ ਸੰਗਤਾਂ ਨੂੰ ਤਾਰਨ ਵਾਸਤੇ ਚਲੇ ਗਏ ਤਾਂ ਸੰਗਤਾਂ ਆਪਣੀਆਂ ਮਨੋਂ-ਕਾਮਨਾਵਾਂ ਪੂਰੀਆਂ ਕਰਨ ਲਈ ਬਾਲਾ ਗੁਰੂ (ਗੋਬਿੰਦ ਰਾਇ) ਪਾਸ ਪੁਜਣ ਲਗੀਆਂ। ਇਕ ਦਿਨ ਇਕ ਇਸਤਰੀ ਬੜੀ ਸ਼ਰਧਾ ਲੈ ਕੇ ਬਾਲਾ ਗੁਰੂ ਪਾਸ ਆਈ। ਉਸ ਨੇ ਬੇਨਤੀ ਕੀਤੀ, ''ਬਾਲਾ ਪ੍ਰਭੂ ਮੇਰੇ ਘਰ ਔਲਾਦ ਨਹੀਂ ਹੁੰਦੀ। ਬਾਂਝ ਔਰਤ ਦੀ ਵੀ ਕੋਈ ਜ਼ਿੰਦਗੀ ਹੁੰਦੀ ਹੈ, ਇਸ ਲਈ ਮੈਂ ਬਹੁਤ ਦੁੱਖੀ ਹਾਂ, ਮੈਨੂੰ ਇਕ ਪੁੱਤਰ ਦੀ ਦਾਤ ਬਖਸ਼ੋ।'' ਬਾਲਾ ਪ੍ਰੀਤਮ ਨੇ ਅਗੋਂ ਉੱਤਰ ਦਿੱਤਾ ਕਿ ਇਹ ਸਭ ਕੁਝ ਪਰਮਾਤਮਾ ਦੇ ਹੱਥ ਵਿਚ ਹੈ, ਪ੍ਰਭੂ ਦੀ ਭਗਤੀ ਕਰੋ, ਉਹ ਤੁਹਾਡੀਆਂ ਸਭ ਖਾਹਿਸ਼ਾਂ ਪੂਰੀਆਂ ਕਰੇਗਾ। ਉਹ ਇਸਤਰੀ ਮਾਤਾ ਗੁਜਰੀ ਦੇ ਚਰਨੀ ਜਾ ਲੱਗੀ ਅਤੇ ਬੇਨਤੀਆਂ ਕਰਨ ਲੱਗੀ। ਤਦ ਮਾਤਾ ਗੁਜਰੀ ਜੀ ਨੇ ਕਿਹਾ, ''ਇਹ ਤੁਹਾਡੇ ਪਿਤਾ ਜੀ ਦੀ ਬੜੀ ਸ਼ਰਧਾਲੂ ਭਗਤਨੀ ਹੈ। ਇਸ ਤੇ ਕਿਰਪਾ ਕਰੋ''।

ਇਹ ਸੁਣਕੇ ਬਾਲਾ ਪ੍ਰੀਤਮ ਹੱਸਦੇ ਹੋਏ ਕਹਿਣ ਲੱਗੇ, ''ਇਨ੍ਹਾਂ ਪਾਸ ਬਹੁਤ ਸਾਰੀਆਂ ਬੇੜੀਆਂ ਹਨ ਜੇ ਇਹ ਮੈਨੂੰ ਇਕ ਬੇੜੀ ਦੇ ਦੇਣਗੇ ਤਾਂ ਪਰਮਾਤਮਾ ਇਨ੍ਹਾਂ ਤੇ ਪੰਜਾਂ ਪੁੱਤਰਾਂ ਦੀ ਬਖਸ਼ਿਸ਼ ਕਰੇਗਾ।''

ਉਹ ਇਸਤਰੀ ਬਹੁਤ ਖੁਸ਼ ਹੋਈ ਅਤੇ ਉਸ ਬਾਲਾ ਪ੍ਰੀਤਮ ਨੂੰ ਇਕ ਸੁੰਦਰ ਬੇੜੀ ਆਪਣੇ ਪਤੀ ਪਾਸੋਂ ਦਵਾਈ। ਗੁਰੂ ਦੀ ਕਿਰਪਾ ਨਾਲ ਉਸ ਇਸਤਰੀ ਦੇ ਘਰ ਪੰਜ ਪੁੱਤਰ ਪੈਦਾ ਹੋਏ।

# ਚਰਖੇ ਵਾਲੀ ਮਾਈ

ਬਾਲਾ ਪ੍ਰੀਤਮ ਦੀਆਂ ਖੇਡਾਂ ਵੀ ਬੜੀਆਂ ਅਨੋਖੀਆਂ ਅਤੇ ਵਚਿੱਤਰ ਹੁੰਦੀਆਂ ਸਨ। ਉਹ ਜੇ ਕਿਸੇ ਵਿਅਕਤੀ ਨੂੰ ਤੰਗ ਕਰਦੇ ਤਾਂ ਉਸ ਵਿਚ ਵੀ ਕੋਈ ਭੇਦ ਹੀ ਹੁੰਦਾ। ਗੰਗਾ ਦਰਿਆ ਦੇ ਕੰਢੇ ਇਕ ਕੋਹੜੀ ਰਹਿੰਦਾ ਸੀ ਜਿਹੜਾ ਕਿ ਦਰਿਆ ਵਿਚ ਕਦੇ ਇਸ਼ਨਾਨ ਨਹੀਂ ਸੀ ਕਰਦਾ। ਇਕ ਵਾਰ ਬਾਲਾ ਪ੍ਰੀਤਮ ਨੇ ਹੋਰ ਬੱਚਿਆਂ ਨੂੰ ਨਾਲ ਲੈ ਕੇ ਜਦ ਉਹ ਦਰਿਆਂ ਦੇ ਕੰਢੇ ਬੈਠਾ ਸੀ, ਧੱਕਾ ਦੇ ਕੇ ਪਾਣੀ ਵਿਚ ਸੁਟ ਦਿੱਤਾ। ਉਹ ਰੋਇਆ ਕੁਰਲਾਇਆ ਅਤੇ ਬੱਚਿਆਂ ਨੂੰ ਕੋਸਣ ਲਗਾ। ਬਾਬਾ ਪ੍ਰੀਤਮ ਅਤੇ ਹੋਰ ਬੱਚੇ ਬਾਹਰ ਖੜੇ ਤਾੜੀਆਂ ਮਾਰ ਹੱਸਦੇ ਰਹੇ।

ਪਰ ਜਦ ਉਹ ਕੋਹੜੀ ਜੋਰ ਲਾ ਕੇ ਦਰਿਆ ਵਿਚੋਂ ਬਾਹਰ ਨਿਕਲਿਆ ਤਾਂ ਆਪਣੇ ਸਰੀਰ ਨੂੰ ਨਵਾਂ ਨਰੋਆ ਵੇਖ ਕੇ ਬਹੁਤ ਹੈਰਾਨ ਹੋਇਆ। ਉਸ ਦਾ ਕੋਹੜ ਹਟ ਗਿਆ ਸੀ। ਉਹ ਬਾਲਾ ਪ੍ਰੀਤਮ ਦੇ ਪੈਰੀਂ ਆ ਪਿਆ। ਇਸ ਤਰ੍ਹਾਂ ਗੁਰੂ ਜੀ ਕਿਸੇ ਨੂੰ ਦੁਖੀ ਵੀ ਕਰਦੇ ਸਨ ਤਾਂ ਉਸ ਦੇ ਲਾਭ ਲਈ।





ਗੁਰੂ ਘਰ ਦੇ ਨੇੜੇ ਹੀ ਇਕ ਮਾਈ ਰਹਿੰਦੀ ਸੀ। ਉਹ ਬਹੁਤ ਗਰੀਬ ਸੀ। ਉਸਦਾ ਕੋਈ ਧੀ ਪੁੱਤ ਨਹੀਂ ਸੀ। ਇਸ ਕਰਕੇ ਉਹ ਚਰਖਾ ਕੱਤ ਕੇ ਆਪਣਾ ਗੁਜ਼ਾਰਾ ਕਰਦੀ ਸੀ। ਜਦ ਮਾਈ ਚਰਖਾ ਨਾ ਕੱਤਦੀ ਹੁੰਦੀ ਤਾਂ ਬਾਲਾ ਪ੍ਰੀਤਮ ਉਸਦੇ ਘਰ ਜਾ ਕੇ ਸਾਰੀਆਂ ਛਲੀਆਂ ਅਤੇ ਪੂਣੀਆਂ ਵਿਹੜੇ ਵਿਚ ਖਿਲਾਰ ਦਿੰਦੇ। ਉਹ ਮਾਈ ਬਹੁਤ ਦੁਖੀ ਹੁੰਦੀ ਅਤੇ ਉਲ੍ਹਾਮਾ ਲੈ ਕੇ ਮਾਤਾ ਗੁਜਰੀ ਜੀ ਪਾਸ ਆਉਂਦੀ। ਮਾਤਾ ਜੀ ਉਸ ਨੂੰ ਕਾਫ਼ੀ ਪੈਸੇ ਦੇ ਕੇ ਮੋੜ ਦਿੰਦੀ। ਇਕ ਦਿਨ ਜਦ ਮਾਤਾ ਜੀ ਨੇ ਬਾਲਾ ਪ੍ਰੀਤਮ ਪਾਸੋਂ ਪੁਛਿਆ ਕਿ ਉਹ ਛਲੀਆਂ ਅਤੇ ਪੂਣੀਆਂ ਕਿਉਂ ਖਿਲਾਰਦਾ ਹੈਂ ਤਾਂ ਉਨ੍ਹਾਂ ਕਿਹਾ, ''ਮੈਂ ਉਸਦੀਆਂ ਛਲੀਆਂ ਅਤੇ ਪੂਣੀਆਂ ਇਸ ਲਈ ਖਿਲਾਰਦਾ ਹਾਂ ਕਿ ਉਸਦੀ ਗਰੀਬੀ ਕਟੀ ਜਾਵੇ। ਜਦ ਉਹ ਸ਼ਿਕਾਇਤ ਲੈ ਕੇ ਤੁਹਾਡੇ ਪਾਸ ਆਉਂਦੀ ਹੈ ਤਾਂ ਤੁਸੀਂ ਚੋਖਾ ਧਨ ਦੇ ਕੇ ਤੋਰਦੇ ਹੋ।'' ਮਾਤਾ ਜੀ ਬਾਲਕ ਦੀਆਂ ਇਨ੍ਹਾਂ ਵਚਿੱਤਰ ਗੱਲਾਂ ਤੋਂ ਬਹੁਤ ਖੁਸ਼ ਹੋਏ।

# ਜਗਤਾ ਸੇਠ

ਜਗਤਾ ਸੇਠ ਪਟਨੇ ਦਾ ਇਕ ਬਹੁਤ ਵੱਡਾ ਵਿਉਪਾਰੀ ਸੀ। ਉਸਦਾ ਵਿਉਪਾਰ ਹਿੰਦੋਸਤਾਨ ਦੇ ਵੱਡੇ-ਵੱਡੇ ਸ਼ਹਿਰਾਂ ਵਿਚ ਚਲਦਾ ਸੀ। ਸੈਂਕੜੇ ਲੋਕ ਉਸਦੇ ਨੌਕਰ ਸਨ ਤੇ ਵੱਡੀਆਂ-ਵੱਡੀਆਂ ਹਵੇਲੀਆਂ ਸਨ। ਪਰ ਇਕ ਗੱਲ ਦੀ ਘਾਟ ਸੀ ਉਸਦੇ ਘਰ ਕੋਈ ਪੁੱਤ ਨਹੀਂ ਸੀ। ਉਸਨੇ ਕਈ ਪੀਰਾਂ ਫਕੀਰਾਂ ਦੀਆਂ ਮੰਨਤਾਂ ਮੰਨੀਆਂ, ਹਜ਼ਾਰਾਂ ਰੁਪਏ ਧਨ ਦਾਨ ਵਿਚ ਵੰਡ ਛੱਡੇ, ਪਰ ਉਸਦੀ ਮਨੋਂ-ਕਾਮਨਾਂ ਪੂਰੀ ਨਾ ਹੋਈ। ਗੁਰੂ ਤੇਗ ਬਹਾਦਰ ਜੀ ਜਦ ਪਟਨੇ ਪੁਜੇ ਤਾਂ ਉਸਨੂੰ ਪਤਾ ਲੱਗਾ ਕਿ ਪੰਜਾਬ ਵਿਚੋਂ ਇਕ ਉੱਚ ਕੋਟੀ ਦੇ ਸੰਤ ਆਏ ਹਨ। ਉਹ ਹਰ ਰੋਜ਼ ਗੁਰੂ ਜੀ ਦੀ ਸੰਗਤ ਵਿਚ ਆਉਣ ਲੱਗ ਗਿਆ। ਕੀਰਤਨ ਸੁਣਦਾ ਅਤੇ ਗੁਰੂ ਜੀ ਦੇ ਉਪਦੇਸ਼ ਸੁਣ ਕੇ ਨਿਹਾਲ ਹੋ ਜਾਂਦਾ। ਉਸ ਦਾ ਮਨ ਸੱਚੇ ਪ੍ਰਭੂ ਦੇ ਨਾਮ ਵਲ ਲਗ ਗਿਆ। ਪਰ ਫਿਰ ਵੀ ਮਨ ਵਿਚ ਕਈ ਵਾਰ ਆਉਂਦਾ ਜੇ ਪ੍ਰਭੂ ਇਕ ਪੁੱਤ ਦੇ ਦਿੰਦਾ ਤਾਂ ਮੈਂ ਦੁਨਿਆਈ ਜਾਲ ਵਿਚੋਂ ਮੁਕਤ ਹੋ ਸਕਦਾ।





ਇਕ ਦਿਨ ਸਤਸੰਗਤ ਵਿਚ ਬੈਠਾ ਸੀ। ਪਰ ਹਿਰਦੇ ਵਿਚੋਂ ਇਕ ਚੀਸ ਨਿਕਲੀ। ਸੱਚੇ ਗੁਰੂ ਸਭ ਕੁਝ ਜਾਣਦੇ ਹਨ ਕਦੀ ਮੇਰੀ ਵੀ ਸੁਣਨਗੇ। ਸਤਸੰਗਤ ਬਹੁਤ ਸਮਾਂ ਚਲਦੀ ਰਹੀ। ਸਮਾਪਤੀ ਤੇ ਸਾਰੀ ਸੰਗਤ ਗੁਰੂ ਦਾ ਲੰਗਰ ਸੇਵਨ ਕਰਨ ਬਾਅਦ ਘਰੋ ਘਰ ਚਲੇ ਗਈ। ਪਰ ਜਗਤਾ ਸੇਠ ਅੱਜ ਲੰਗਰ ਛਕਣ ਵੀ ਨਹੀਂ ਸੀ ਗਿਆ, ਬੈਠਾ ਸੀ, ਬੈਠਾ ਰਿਹਾ। ਗੁਰੂ ਜੀ ਨੇ ਜਦ ਵੇਖਿਆ ਜਗਤਾ ਬੈਠਾ ਹੋਇਆ ਹੈ, ਕਹਿਣ ਲਗੇ "ਜਗਤਾ ਤੂੰ ਰੋਜ਼ ਹੀ ਕੁਝ ਨਾ ਕੁਝ ਲੰਗਰ ਵਾਸਤੇ ਲੈ ਕੇ ਆਉਂਦਾ ਏਂ, ਅੱਜ ਸਾਡਾ ਵੀ ਚਿੱਤ ਏ, ਕੁਝ ਘਰ ਵਾਸਤੇ ਲਈ ਜਾ।" ਜਗਤੇ ਦਾ ਚਿੱਤ ਖਿੜ ਗਿਆ, ਮਨ ਖੁਸ਼ੀ ਨਾਲ ਭਰ ਗਿਆ। ਸੋਚਣ ਲੱਗਾ ਅੱਜ ਗੁਰੂ ਜੀ ਨੇ ਕੁਝ ਦੇਣ ਲਈ ਕਿਹਾ ਹੈ, ਪਰ ਮੈਂ ਮੰਗਦਾ ਕੁਝ ਨਹੀਂ। ਗੁਰੂ ਸਾਹਿਬ ਨੇ ਕਿਹਾ ਜਗਤੇ ਮੇਰੇ ਕੋਲ ਆ। ਜਗਤਾ ਲਾਗੇ ਚਲਾ ਗਿਆ। ਗੁਰੂ ਜੀ ਪਾਸ ਉਸ ਵੇਲੇ ਤਿੰਨ ਸੇਬ ਪਏ ਸਨ। ਉਨ੍ਹਾਂ ਫੁਰਮਾਇਆ, "ਜਗਤੇ ਇਹ ਤਿੰਨ ਸੇਬ ਅੱਜ ਗੁਰੂ ਦੇ ਲੰਗਰ ਵਿਚ ਬਚੇ ਪਏ ਹਨ, ਇਨ੍ਹਾਂ ਨੂੰ ਸਾਡਾ ਪ੍ਰਸ਼ਾਦ ਸਮਝ ਕੇ ਲੈ ਜਾਉ।"

ਜਗਤਾ ਸੇਠ ਬਹੁਤ ਪ੍ਰਸੰਨ ਹੋਇਆ। ਤਿੰਨਾਂ ਦੇ ਅੰਦਰੂਨੀ ਭਾਵ ਨੂੰ ਉਹ ਸਮਝ ਗਿਆ ਸੀ। ਉਹ ਸੇਬਾਂ ਨੂੰ ਬੜੇ ਸਤਿਕਾਰ ਨਾਲ ਪਰਨੇ ਵਿਚ ਬੰਨ੍ਹ ਕੇ ਘਰ ਲੈ ਗਿਆ। ਪੁੱਤਰ ਦੀ ਆਸ ਵਿਚ ਉਸ ਨੇ ਤਿੰਨ ਵਿਆਹ ਕਰਵਾਏ ਹੋਏ ਸਨ। ਤਿੰਨੇ ਪਤਨੀਆਂ ਜਗਤੇ ਨੂੰ ਪ੍ਰਸੰਨ ਚਿੱਤ ਵੇਖ ਕੇ ਬਹੁਤ ਖੁਸ਼ ਹੋਈਆਂ। ਤਿੰਨੇ ਹਾਲੇ ਜਗਤੇ ਨੂੰ ਪ੍ਰਸੰਨਤਾ ਦਾ ਕਾਰਨ ਪੁੱਛਣ ਹੀ ਵਾਲੀਆਂ ਸਨ ਕਿ ਜਗਤੇ ਨੇ ਪਰਨੇ ਵਿਚੋਂ ਖੋਲ੍ਹ ਕੇ ਤਿੰਨ ਸੇਬ ਉਨ੍ਹਾਂ ਨੂੰ ਵਖਾਏ ਅਤੇ ਕਹਿਣ ਲੱਗਾ, ''ਇਹ ਤਿੰਨ ਸੇਬ ਗੁਰੂ ਜੀ ਨੇ ਦਿੱਤੇ ਹਨ। ਤੁਸੀਂ ਬੜੇ ਸਤਿਕਾਰ ਨਾਲ ਸਤਿਗੁਰੂ ਦਾ ਧਿਆਨ ਧਰ ਕੇ ਇਕ-ਇਕ ਸੇਬ ਖਾ ਲਵੋ। ਮੇਰਾ ਪੱਕਾ ਨਿਸਚਾ ਹੈ ਕਿ ਸਤਿਗੁਰੂ ਜ਼ਰੂਰ ਮਿਹਰ ਕਰਨਗੇ।''

ਸਮਾਂ ਪਾ ਕੇ ਜਗਤੇ ਦੀਆਂ ਤਿੰਨਾਂ ਪਤਨੀਆਂ ਦੀ ਗੋਦ ਵਿਚ ਇਕ-ਇਕ ਪੁੱਤਰ ਨੇ ਜਨਮ ਲਿਆ। ਗੁਰੂ ਤੇਗ ਬਹਾਦਰ ਸਾਹਿਬ ਉਸ ਸਮੇਂ ਆਸਾਮ ਵਲ ਗਏ ਹੋਏ ਸਨ। ਇਸ ਲਈ ਜਗਤਾ ਸੇਠ ਤਿੰਨਾਂ ਪਤਨੀਆਂ ਅਤੇ ਪੁੱਤਰਾਂ ਨੂੰ ਲੈ ਕੇ ਮਾਤਾ ਗੁਜਰੀ ਜੀ ਨੂੰ ਮੱਥਾ ਟਿਕਾਉਣ ਲਿਆਇਆ। ਉਸ ਤੋਂ ਬਾਅਦ ਉਹ ਗੁਰੂ ਘਰ ਦਾ ਹੋਰ ਵੀ ਸ਼ਰਧਾਲੂ ਬਣ ਗਿਆ। ਬਾਲਾ ਪ੍ਰੀਤਮ ਨੂੰ ਉਹ ਬਹੁਤ ਪਿਆਰ ਕਰਦਾ ਸੀ ਅਤੇ ਸਦਾ ਦੇਸ਼ ਦੇ ਬਾਕੀ ਭਾਗਾਂ ਤੋਂ ਵਧੀਆ-ਵਧੀਆ ਖਿਡੌਣੇ ਅਤੇ ਤੋਹਫ਼ੇ ਲਿਆ ਕੇ ਦਿਆ ਕਰਦਾ ਸੀ। ਇਕ ਵਾਰ ਉਸ ਨੇ ਬਾਲਾ ਪ੍ਰੀਤਮ ਨੂੰ ਪੁਛਿਆ, ਕਿ ਮੈਂ ਬਾਹਰ ਜਾ ਰਿਹਾ ਹਾਂ। ਤੁਹਾਡੇ ਲਈ ਕਿਹੜੀ ਸੁਗਾਤ ਲੈ ਕੇ ਆਵਾਂ। ਗੁਰੂ ਜੀ ਨੇ ਕਿਹਾ ਕਿ ਇਕ ਸੁੰਦਰ ਕਟਾਰ ਅਤੇ ਤੀਰ ਕਮਾਨ ਲਿਆਂਦਾ ਜਾਵੇ। ਜਗਤੇ ਸੇਠ ਨੇ ਇਕ ਬਹੁਤ ਵਧੀਆ ਕਟਾਰ ਅਤੇ ਤੀਰ ਕਮਾਨ ਗੁਰੂ ਜੀ ਨੂੰ ਭੇਂਟ ਕੀਤੇ।

## *ਨਿਸ਼ਾਨੇ ਬਾਜ਼ੀ*

ਬਾਲਾ ਪ੍ਰੀਤਮ ਦੀਆਂ ਬਚਪਣ ਦੀਆਂ ਖੇਡਾਂ ਵੀ ਵਚਿੱਤਰ ਹਨ। ਉਹ ਬੱਚਿਆਂ ਦੀਆਂ ਦੋ ਟੋਲੀਆਂ ਬਣਾ ਕੇ ਲੜਾਈ ਦਾ ਅਭਿਆਸ ਕਰਦੇ। ਇਕ ਟੋਲੀ ਦੇ ਮੁਖੀ ਉਹ ਆਪ ਬਣ ਜਾਂਦੇ ਅਤੇ ਦੂਸਰੇ ਦੇ ਕਿਸੇ ਦੋਸਤ ਨੂੰ ਮੁਖੀ ਬਣਾ ਦਿੰਦੇ। ਸਾਰੇ ਸ਼ਹਿਰ ਵਿਚ ਉਨ੍ਹਾਂ ਦੀ ਬਾਲ-ਸੈਨਾ ਕਰੜ-ਕਰੜ ਕਰਦੀ ਭਜੀ ਫਿਰਦੀ। ਖਿਡੌਣਿਆਂ ਨਾਲ ਖੇਡਣ ਦੀ ਬਜਾਏ ਉਹ ਤੀਰ ਕਮਾਨ ਅਤੇ ਗੁਲੇਲ ਚਲਾਉਣ ਦਾ ਅਭਿਆਸ ਕਰਦੇ। ਗੁਰੂ ਜੀ ਜਿਸ ਹਵੇਲੀ ਵਿਚ ਰਹਿੰਦੇ ਸਨ, ਉਹ ਹਵੇਲੀ ਵਿਚ ਇਕ ਬੜਾ ਵੱਡਾ ਖੂਹ ਸੀ। ਜਿਸ ਦਾ ਪਾਣੀ ਬੜਾ ਸਾਫ਼ ਅਤੇ ਮਿੱਠਾ ਸੀ। ਉਸ ਪਾਣੀ ਵਿਚ ਦਾਲ ਵੀ ਬੜੀ ਛੇਤੀ ਗਲਦੀ ਸੀ। ਸਾਰੇ ਮਹੱਲੇ ਵਿਚ ਹੋਰ ਕੋਈ ਖੂਹ ਨਾ ਹੋਣ ਕਰਕੇ ਲਾਗਲੇ ਘਰਾਂ ਦੀਆਂ ਸਾਰੀਆਂ ਜਨਾਨੀਆਂ ਇਸ ਖੂਹ ਤੇ ਪਾਣੀ ਭਰਨ ਆਉਂਦੀਆਂ। ਉਨ੍ਹਾਂ ਦੇ ਘੜੇ ਕੱਚੇ ਹੁੰਦੇ ਸੀ। ਜਦ ਉਹ ਪਾਣੀ ਭਰ ਕੇ ਤੁਰ ਪੈਂਦੀਆਂ ਤਾਂ ਗੁਰੂ ਜੀ ਗੁਲੇਲੇ ਦਾ ਨਿਸ਼ਾਨਾ ਲਾ ਕੇ ਘੜਾ ਤੋੜ ਦਿੰਦੇ। ਪਾਣੀ ਸਾਰਾ ਡੁਲ੍ਹ ਜਾਂਦਾ ਅਤੇ ਜਨਾਨੀਆਂ ਮਾਤਾ ਨਾਨਕੀ ਜੀ ਜਾਂ ਮਾਤਾ ਗੁਜਰੀ ਜੀ ਪਾਸ ਸ਼ਿਕਾਇਤ ਕਰਦੀਆਂ। ਮਾਤਾ



ਜੀ ਉਨ੍ਹਾਂ ਨੂੰ ਦਿਲਾਸਾ ਦਿੰਦੇ ਅਤੇ ਘੜੇ ਦੇ ਮੁੱਲ ਤੋਂ ਵੱਧ ਪੈਸੇ ਦੇ ਦਿੰਦੇ। ਉਹ ਜਨਾਨੀਆਂ ਖੁਸ਼ ਹੋ ਜਾਂਦੀਆਂ, ਕਿਉਂਕਿ ਉਨ੍ਹਾਂ ਨੂੰ ਨਾਲੇ ਨਵਾਂ ਘੜਾ ਮਿਲ ਜਾਂਦਾ ਅਤੇ ਕੁਝ ਪੈਸੇ ਬਚ ਵੀ ਜਾਂਦੇ। ਕਈ ਜਨਾਨੀਆਂ ਜਦ ਪਾਣੀ ਨਾਲ ਭਿਜੀਆਂ ਹੋਈਆਂ ਸ਼ਿਕਾਇਤ ਕਰਨ ਆਉਂਦੀਆਂ ਤਾਂ ਬਾਲਾ ਪ੍ਰੀਤਮ ਕਹਿੰਦੇ, "ਮੈਂ ਤੁਹਾਡਾ ਘੜਾ ਨਹੀਂ ਫੋੜਿਆਂ ਤੁਹਾਡੀ ਕਿਸਮਤ ਫੋੜੀ ਹੈ, ਹੁਣ ਤੁਹਾਡੇ ਭਾਗ ਜਾਗ ਪੈਣਗੇ।" ਕਈ ਵਾਰੀ ਕਿਸੇ ਜਨਾਨੀ ਦੇ ਮੱਥੇ ਵਿਚ ਜਾਂ ਸਿਰ ਵਿਚ ਪੱਥਰ ਵਜ ਜਾਂਦਾ। ਉਹ ਜਦ ਰੋਂਦੀ-ਰੋਂਦੀ ਮਾਤਾ ਜੀ ਪਾਸ ਆਉਂਦੀ ਤਾਂ ਮਾਤਾ ਜੀ ਉਸਨੂੰ ਬਹੁਤ ਪੈਸੇ ਦੇ ਕੇ ਖੁਸ਼ ਕਰ ਦਿੰਦੀ।

# ਪਟਨੇ ਤੋਂ ਰਵਾਨਗੀ

ਗੁਰੂ ਤੇਗ ਬਹਾਦਰ ਜੀ ਕੁਝ ਸਮਾਂ ਆਸਾਮ ਰਹਿ ਕੇ ਪਟਨਾ ਸਾਹਿਬ ਆ ਗਏ। ਸਾਹਿਬਜ਼ਾਦੇ ਨੂੰ ਮਿਲਕੇ ਉਹ ਬਹੁਤ ਖੁਸ਼ ਹੋਏ। ਉਨ੍ਹਾਂ ਦਾ ਇਕ ਪਲ ਵੀ ਉਨ੍ਹਾਂ ਤੋਂ ਪਰੇ ਹੋਣ ਨੂੰ ਜੀਅ ਨਹੀਂ ਸੀ ਕਰਦਾ। ਪਰ ਜਿਸ ਕਾਰਜ ਉਹ ਇਸ ਦੁਨੀਆਂ ਵਿਚ ਆਏ ਸਨ। ਉਸ ਮਿਸ਼ਨ ਵਲ ਉਨ੍ਹਾਂ ਦਾ ਪੂਰਾ ਧਿਆਨ ਸੀ। ਪੰਜਾਬ ਵਿਚ ਉਸ ਸਮੇਂ ਹਾਲਾਤ ਬਹੁਤ ਖ਼ਰਾਬ ਹੋ ਰਹੇ ਸਨ, ਮੁਸਲਮਾਨ ਹਾਕਮ ਪਰਜਾ ਉਤੇ ਬਹੁਤ ਜ਼ੁਲਮ ਢਾਹ ਰਹੇ ਸਨ। ਔਰੰਗਜ਼ੇਬ ਦੀ ਕਟੜਤਾ ਹਰ ਰੋਜ਼ ਵਧਦੀ ਜਾ ਰਹੀ ਸੀ। ਤਲਵਾਰ ਦੇ ਜ਼ੋਰ ਨਾਲ ਲੋਕਾਂ ਨੂੰ ਮੁਸਲਮਾਨ ਬਣਾਇਆ ਜਾ ਰਿਹਾ ਸੀ। ਇਸ ਲਈ ਗੁਰੂ ਸਾਹਿਬ ਕੁਝ ਸਮਾਂ ਪਟਨਾ ਸਾਹਿਬ ਰਹਿ ਕੇ ਅਨੰਦਪੁਰ ਸਾਹਿਬ ਚਲੇ ਗਏ। ਜਾਣ ਲੱਗੇ ਉਹ ਕਹਿ ਗਏ ਕਿ ਹਾਲਾਤ ਠੀਕ ਹੋਣ ਉਤੇ ਉਹ ਛੇਤੀ ਹੀ ਸਾਰੇ ਪਰਿਵਾਰ ਨੂੰ ਅਨੰਦਪੁਰ ਸਾਹਿਬ ਬੁਲਾ ਲੈਣਗੇ।

ਪਿਤਾ ਜੀ ਦੇ ਪੰਜਾਬ ਚਲੇ ਜਾਣ ਤੇ ਬਾਲਾ ਪ੍ਰੀਤਮ ਵੀ ਹਰ ਵੇਲੇ ਪੰਜਾਬ ਜਾਣ ਦੀ ਤਾਂਘ ਕਰਨ ਲੱਗੇ। ਉਹ ਚਾਹੁੰਦੇ ਸਨ ਛੇਤੀ ਤੋਂ ਛੇਤੀ ਪੰਜਾਬ ਜਾਇਆ ਜਾਏ। ਪਿਤਾ ਜੀ ਨੂੰ ਮਿਲਣ ਦੀ ਲੋਚਾ ਅਤੇ ਤੀਬਰਤਾ ਵਧਦੀ ਜਾਂਦੀ।

ਕੁਝ ਸਮਾਂ ਬਾਅਦ ਅਨੰਦਪੁਰ ਸਾਹਿਬ ਤੋਂ ਗੁਰੂ ਸਾਹਿਬ ਦਾ ਸੁਨੇਹਾ ਪੁਜ ਗਿਆ ਕਿ ਸਾਰਾ ਪਰਿਵਾਰ ਉਥੇ ਆ ਜਾਵੇ। ਬਾਲਾ ਪ੍ਰੀਤਮ ਜੀ ਅਤੇ ਸਾਰਾ ਪਰਿਵਾਰ ਇਹ ਖ਼ਬਰ ਸੁਣ ਕੇ ਬਹੁਤ ਖੁਸ਼ ਹੋਏ, ਪਰ ਸਾਰਾ ਪਟਨਾ ਉਦਾਸ ਹੋ ਗਿਆ। ਜਦ ਇਹ ਖ਼ਬਰ ਪਟਨੇ ਵਿਚ ਪੁਜੀ ਤਾਂ ਸਤਿਗੁਰੂ ਦੇ ਪਿਆਰਿਆਂ ਦੀਆਂ ਅੱਖਾਂ ਭਰ ਆਈਆਂ ਅਤੇ ਉਹ ਇੰਝ ਅਨੁਭਵ ਕਰਨ ਲੱਗੇ ਜਿਵੇਂ ਉਹ ਆਪਣਾ ਸਭ ਕੁਝ ਗਵਾ ਰਹੇ ਸਨ।

ਗੁਰੂ ਕੀ ਹਵੇਲੀ ਸਾਰੇ ਮਿੱਤਰ ਪਿਆਰਿਆਂ ਨਾਲ ਭਰ ਗਈ। ਬਾਲਾ ਪ੍ਰੀਤਮ ਦੇ ਹਾਣੀ ਮੁੰਡੇ ਜਿਹੜੇ ਉਨ੍ਹਾਂ ਨਾਲ ਰਲਕੇ ਖੇਡਦੇ ਸਨ, ਛੋਲੇ ਪੂਰੀਆਂ ਅਤੇ ਕੜਾਹ ਛਕਦੇ ਸਨ, ਇਸ ਵਿਛੋੜੇ ਤੋਂ ਜ਼ਿਆਦਾ ਹੀ ਗਮਗੀਨ ਹੋ ਗਏ ਸਨ। ਉਹ ਬਾਰ-ਬਾਰ ਇਹ ਕਹਿੰਦੇ ਸਨ, "ਹੁਣ ਸਾਡਾ ਲੀਡਰ ਕੌਣ ਹੋਵੇਗਾ। ਜਿਹੜਾ ਸਾਨੂੰ ਟੋਲੀਆਂ ਬਣਾ ਕੇ ਫ਼ੌਜੀ ਲੜਾਈ ਦਾ ਅਭਿਆਸ ਕਰਾਵੇਗਾ।"

ਬਾਲਾ ਪ੍ਰੀਤਮ ਨੇ ਉਨ੍ਹਾਂ ਨੂੰ ਸਮਝਾਇਆ ਕਿ ਉਨ੍ਹਾਂ ਨੂੰ ਫ਼ਿਕਰ ਕਰਨ ਦੀ ਕੋਈ ਲੋੜ ਨਹੀਂ ਜਦ ਉਹ ਕੋਈ ਖੇਡ ਮੈਨੂੰ ਯਾਦ ਕਰਕੇ ਖੇਡਿਆ ਕਰਨਗੇ, ਤਾਂ ਮੈਂ ਉਨ੍ਹਾਂ ਦੇ ਵਿਚ ਹੋਵਾਂਗਾ।

ਰਾਜਾ ਫ਼ਤਹਿ ਚੰਦ ਅਤੇ ਉਸਦੀ ਰਾਣੀ ਵੀ ਬਹੁਤ ਉਦਾਸ ਸਨ, ਰਾਣੀ ਬਾਰ-ਬਾਰ ਸਾਹਿਬਜ਼ਾਦੇ ਨੂੰ ਘੁਟ-ਘੁਟ ਜਫੀਆਂ ਪਾ ਰਹੀ ਸੀ ਅਤੇ ਸਕੀਆਂ ਮਾਵਾਂ ਵਾਂਗ ਹੰਝੂ ਵਹਾ ਰਹੀ ਸੀ। ਜਦ ਦਸਮੇਸ਼ ਨੇ ਉਨ੍ਹਾਂ ਨੂੰ ਧੀਰਜ ਦਿੱਤਾ ਅਤੇ ਕਿਹਾ, "ਮੈਂ ਸਦਾ ਤੁਹਾਡੇ ਅੰਗ-ਸੰਗ ਹੋਵਾਂਗਾ। ਜਦ ਤਕ ਮੇਰੇ ਸਾਥੀਆਂ ਨੂੰ ਤੁਸੀਂ ਛੋਲੇ ਪੂਰੀਆਂ ਛਕਾਉਗੇ, ਮੈਂ ਵੀ ਵਿਚ ਹੋਵਾਂਗਾ।" ਬਾਲਾ ਪ੍ਰੀਤਮ ਨੇ ਰਾਜਾ ਅਤੇ ਰਾਣੀ ਨੂੰ ਆਪਣੇ ਵਲੋਂ ਇਕ ਤਲਵਾਰ, ਇਕ ਕਟਾਰ ਅਤੇ ਪੁਸ਼ਾਕਾ ਭੇਟ ਕੀਤਾ ਅਤੇ ਕਿਹਾ, "ਜਦ ਵੀ ਮੇਰੀ ਯਾਦ ਆਏ ਇਨ੍ਹਾਂ ਵਸਤਾਂ ਨੂੰ ਤਕ ਲਿਆ ਕਰਨਾ, ਇਨ੍ਹਾਂ ਵਿਚ ਮੈਂ ਨਜ਼ਰੀ ਆਵਾਂਗਾ। ਤੁਸੀਂ ਸਦਾ ਬਾਣੀ ਦਾ ਪਾਠ ਕਰਨਾ ਅਤੇ ਪ੍ਰਭੂ ਵਿਚ ਚਿੱਤ ਜੋੜਨਾ, ਤੁਹਾਡੀਆਂ ਸਭ ਉਦਾਸੀਆਂ ਦੂਰ ਹੋ ਜਾਣਗੀਆਂ।"

ਪੰਡਤ ਸ਼ਿਵ ਚੰਦ ਵੀ ਰਵਾਨਗੀ ਦੀ ਖ਼ਬਰ ਸੁਣ ਕੇ ਪਹੁੰਚ ਗਿਆ ਸੀ। ਉਹ ਵੀ ਚੁਪ ਚਾਪ ਖਲੋਤਾ

ਸੀ। ਗੁਰੂ ਸਾਹਿਬ ਨੇ ਉਸ ਨੂੰ ਵੀ ਧੀਰਜ ਦਿਤਾ ਅਤੇ ਕਿਹਾ, "ਤੁਸੀਂ ਆਪਣੀ ਤਪੱਸਿਆ ਨਾਲ ਸੱਚੇ ਪ੍ਰਭੂ ਦੇ ਨੇੜੇ ਪਹੁੰਚ ਗਏ ਹੋ, ਮੈਂ ਤੁਹਾਨੂੰ ਰੋਜ਼ ਸਵੇਰੇ ਦਰਸ਼ਨ ਦਿਆ ਕਰਾਂਗਾ। ਤੁਹਾਡਾ ਕਲਿਆਣ ਹੋ ਗਿਆ ਹੈ ਅਤੇ ਦੋ ਜਹਾਨਾਂ ਵਿਚ ਤੁਸੀਂ ਸੁਰਖਰੂ ਹੋ ਗਏ ਹੋ।"

ਜਗਤੇ ਸੇਠ ਨੇ ਰਵਾਨਗੀ ਦੀਆਂ ਸਾਰੀਆਂ ਤਿਆਰੀਆਂ ਕਰ ਦਿੱਤੀਆਂ ਸਨ। ਬੜੀਆਂ ਸੋਹਣੀਆਂ ਸੋਹਣੀਆਂ ਗੱਡੀਆਂ ਉਹ ਸਜਾ ਕੇ ਲਿਆਇਆ ਸੀ। ਰਾਹ ਵਿਚ ਵੀ ਸਾਰੇ ਰੁਕਣ ਵਾਲੇ ਥਾਵਾਂ ਤੇ ਉਸਨੇ ਆਪਣੇ ਆਦਮੀ ਭੇਜ ਦਿੱਤੇ ਸੀ ਤਾਂਕਿ ਗੁਰੂ ਪਰਿਵਾਰ ਨੂੰ ਸਫ਼ਰ ਵਿਚ ਕੋਈ ਔਕੜ ਨਾ ਆਵੇ। ਸਾਰਿਆਂ ਨੂੰ ਦਾਤਾਂ ਵੰਡਦਿਆਂ ਵੇਖ ਕੇ ਉਸਨੇ ਵੀ ਨਿਮਰਤਾ ਸਹਿਤ ਦਰਸ਼ਨਾਂ ਦੀ ਦਾਤ ਮੰਗੀ, ਗੁਰੂ ਜੀ ਨੇ ਫੁਰਮਾਇਆ, "ਸੇਠ ਜਗਤੇ ਸਾਡੀ ਰਵਾਨਗੀ ਦਾ ਪ੍ਰਬੰਧ ਕਰਕੇ ਤੂੰ ਕੇਵਲ ਸਾਨੂੰ ਹੀ ਨਹੀਂ ਸਾਰੇ ਜਗਤ ਨੂੰ ਜਿੱਤ ਲਿਆ ਹੈ। ਹਰ ਰੋਜ਼ ਸਵੇਰੇ ਸੰਗਤ ਵਿਚ ਜਾਵੀਂ, ਉਥੇ ਸਾਡੇ ਦਰਸ਼ਨ ਹੋਣਗੇ।"

ਬਾਲਾ ਪ੍ਰੀਤਮ ਅਤੇ ਹੋਰ ਸਾਰਾ ਪਰਿਵਾਰ ਪਾਲਕੀਆਂ, ਡੋਲਿਆਂ ਅਤੇ ਗੱਡੀਆਂ ਵਿਚ ਸਵਾਰ ਹੋ ਗਿਆ, ਗੱਡੀਆਂ ਚਲ ਪਈਆਂ ਪਰ ਪਟਨਾ ਨਿਵਾਸੀ ਕੋਈ ਵਾਪਿਸ ਨਹੀਂ ਹੋਇਆ। ਅਗਲੇ ਪੜਾਅ ਤਕ ਛੱਡਣ ਲਈ ਸਾਰੇ ਨਾਲ-ਨਾਲ ਤੁਰ ਪਏ।

## *ਹਾਂਡੀ ਸਾਹਿਬ*

ਪਹਿਲਾ ਪੜਾਅ ਦਾਨਾਪੁਰ ਸੀ। ਪਟਨੇ ਦੀ ਸਾਰੀ ਸੰਗਤ ਇਥੋਂ ਤਕ ਨਾਲ ਆਈ ਸੀ। ਬਾਲਾ ਪ੍ਰੀਤਮ ਪਾਲਕੀ ਵਿਚ ਸਵਾਰ ਸਨ, ਮਾਤਾ ਨਾਨਕੀ ਅਤੇ ਮਾਤਾ ਗੁਜਰੀ ਡੋਲਿਆਂ ਵਿਚ ਬੈਠੇ ਸਨ। ਜਗਤੇ ਸੇਠ ਦੇ ਕਰਿੰਦਿਆਂ ਨੇ ਇਥੇ ਰਹਿਣ ਦਾ ਪ੍ਰਬੰਧ ਕੀਤਾ ਸੀ। ਸੰਗਤ ਵੀ ਉਸ ਸਮੇਂ ਵਾਪਿਸ ਜਾਣਾ ਨਹੀਂ ਸੀ ਚਾਹੁੰਦੀ, ਇਸ ਲਈ ਸਾਰੀ ਸੰਗਤ ਦੇ ਰਹਿਣ ਦਾ ਵੀ ਇੰਤਜ਼ਾਮ ਕਰ ਦਿੱਤਾ ਗਿਆ।

ਦਾਨਾਪੁਰ ਵਿਚ ਇਕ ਮਾਈ ਰਹਿੰਦੀ ਸੀ। ਇਕ ਵਾਰ ਗੁਰੂ ਤੇਗ ਬਹਾਦਰ ਸਾਹਿਬ ਜਦ ਇਸ ਕਸਬੇ ਵਿਚ ਆਏ ਸਨ ਤਾਂ ਇਸ ਮਾਈ ਨੇ ਇਕ ਹਾਂਡੀ ਵਿਚ ਖਿਚੜੀ ਰਿੰਨ੍ਹ ਕੇ ਗੁਰੂ ਸਾਹਿਬ ਨੂੰ ਖੁਆਈ ਸੀ। ਮਾਈ ਨੇ ਹਾਲੇ ਤਕ ਉਹ ਹਾਂਡੀ ਬੜੇ ਪਿਆਰ ਨਾਲ ਸਾਂਭ ਕੇ ਰੱਖੀ ਸੀ। ਜਦ ਉਸ ਮਾਈ ਨੂੰ ਪਤਾ ਲੱਗਾ ਕਿ ਸਾਹਿਬਜ਼ਾਦੇ ਅਤੇ ਉਨ੍ਹਾਂ ਦਾ ਪਰਿਵਾਰ ਅੱਜ ਇਥੇ ਆਏ ਹੋਏ ਹਨ ਤਾਂ ਉਹ ਮਾਈ ਗੁਰੂ ਪਰਿਵਾਰ ਨੂੰ ਆ ਮਿਲੀ। ਹੱਥ ਜੋੜ ਕੇ ਬੇਨਤੀ ਕੀਤੀ ਕਿ ਅੱਜ ਦਾ ਲੰਗਰ ਉਨ੍ਹਾਂ ਪਾਸ ਛਕਣ। ਉਸਦਾ ਪ੍ਰੇਮ ਵੇਖ ਕੇ ਸਾਰੇ ਉਸਦਾ ਲੰਗਰ ਛੱਕਣਾ ਮੰਨ ਗਏ। ਪਰ ਸਾਹਿਬਜ਼ਾਦੇ ਨੇ ਕਿਹਾ, "ਮਾਤਾ ਜੀ ਬਾਕੀ ਸਭ ਦਾਲ ਰੋਟੀ ਛੱਕਣਗੇ, ਪਰ ਮੈਂ ਉਸ ਹਾਂਡੀ ਵਿਚ ਰਿੰਨ੍ਹੀ ਖਿਚੜੀ ਖਾਵਾਂਗਾ, ਜਿਸ ਹਾਂਡੀ ਦੀ ਖਿਚੜੀ ਸਤਿਗੁਰੂ ਆਪ ਖਾ ਕੇ ਗਏ ਸਨ।"

ਮਾਈ ਇਹ ਸੁਣ ਕੇ ਬਹੁਤ ਖੁਸ਼ ਹੋਈ। ਉਸ ਨੇ ਸਾਰੀ ਸੰਗਤ ਨੂੰ ਦਾਲ ਫੁਲਕਾ ਛਕਾਇਆ ਤੇ ਗੁਰੂ ਜੀ ਵਾਸਤੇ ਖਿਚੜੀ ਤਿਆਰ ਕਰ ਕੇ ਲਿਆਈ। ਮਾਈ ਜੀ ਦੀ ਹਾਂਡੀ ਕਰਕੇ ਬਾਅਦ ਵਿਚ ਜਿਹੜੀ ਸੰਗਤ ਮਾਈ ਜੀ ਦੇ ਘਰ ਜੁੜਦੀ ਸੀ ਉਸਦਾ ਨਾਂ ਹਾਂਡੀ ਵਾਲੀ ਸੰਗਤ ਪੈ ਗਿਆ। ਅੱਜ ਜਿਹੜਾ ਇਥੇ ਗੁਰਦੁਆਰਾ ਹੈ ਉਸ ਦਾ ਨਾਂ ਹਾਂਡੀ ਸਾਹਿਬ ਹੈ। ਅਗਲੇ ਦਿਨ ਪਟਨੇ ਵਾਲੀ ਸੰਗਤ ਇਕ ਪਿਆਰ ਵਿਛੋੜੇ ਦੀ ਸੱਲ ਲੈ ਕੇ ਵਾਪਿਸ ਚਲੇ ਗਈ ਅਤੇ ਗੁਰੂ ਪਰਿਵਾਰ ਲਖਨੌਰ ਵਲ ਚਲ ਪਿਆ।



# ਲਖਨੌਰ

ਲਖਨੌਰ ਦੇ ਮਸੰਦਾਂ ਨੇ ਗੁਰੂ ਪਰਿਵਾਰ ਦੇ ਠਹਿਰਣ ਲਈ ਚੰਗਾ ਪ੍ਰਬੰਧ ਕਰ ਦਿੱਤਾ ਸੀ। ਬਾਲਾ ਪ੍ਰੀਤਮ ਤਾਂ ਬੜੇ ਉਤਾਵਲੇ ਸਨ ਕਿ ਅੱਖ ਦੇ ਫੋਰ ਵਿਚ ਉਹ ਆਪਣੇ ਪਿਤਾ ਜੀ ਨੂੰ ਜਾ ਮਿਲਣ ਪਰ ਮੌਸਮ ਨੇ ਐਸੀ ਰੁਕਾਵਟ ਪਾਈ ਕਿ ਉਨ੍ਹਾਂ ਨੂੰ ਕਾਫ਼ੀ ਸਮਾਂ ਲਖਨੌਰ ਠਹਿਰਣਾ ਪਿਆ। ਪਰ ਬਾਲ ਪਾਤਸ਼ਾਹ ਹਰ ਸਥਾਨ ਤੇ ਆਪਣੇ ਜੀਅ ਨੂੰ ਲਾਉਣਾ ਜਾਣਦੇ ਸਨ। ਉਨ੍ਹਾਂ ਇਥੇ ਵੀ ਆਪਣੇ ਹਾਣ ਦੇ ਮੁੰਡੇ ਇੱਕਠੇ ਕੀਤੇ ਅਤੇ ਉਨ੍ਹਾਂ ਨੂੰ ਫ਼ੌਜੀ ਸਿਖਲਾਈ ਦੇਣ ਲਗ ਗਏ। ਗਤਕੇਬਾਜ਼ੀ ਦਾ ਰੋਜ਼ ਅਖਾੜਾ ਲਗਦਾ। ਜਿਹੜਾ ਬਾਲ ਜਿੱਤ ਜਾਂਦਾ ਉਸ ਨੂੰ ਆਪਣੇ ਕੋਲੋਂ ਇਨਾਮ ਦਿੰਦੇ। ਕੁਸ਼ਤੀਆਂ ਦਾ ਵੀ ਅਖਾੜਾ ਲਗਦਾ। ਛੋਟੇ-ਛੋਟੇ ਬਾਲ ਇਕ ਦੂਸਰੇ ਨਾਲ ਹੱਥ ਪੰਜਾ ਲੈਂਦੇ। ਸਾਰੇ ਬੱਚਿਆਂ ਨੂੰ ਗੁਲੇਲਾਂ ਬਣਾ ਕੇ ਦਿੰਦੇ ਅਤੇ ਨਿਸ਼ਾਨੇ ਫੁੰਡੇ ਜਾਂਦੇ।

ਲਖਨੌਰ ਅਤੇ ਲਾਗਲੇ ਪਿੰਡਾਂ ਦੇ ਬੱਚਿਆਂ ਵਾਸਤੇ ਤਾਂ ਹਰ ਸਮੇਂ ਮੇਲਾ ਹੀ ਲੱਗਾ ਰਹਿੰਦਾ ਸੀ। ਗੁਰੂ ਘਰ ਦੇ ਪ੍ਰੇਮੀਆਂ ਨੂੰ ਵੀ ਜਦ ਪਤਾ ਲੱਗਾ ਤਾਂ ਉਹ ਵਹੀਰਾਂ ਘੱਤੀ ਆਉਂਦੇ, ਸੋਹਣੀਆਂ-ਸੋਹਣੀਆਂ ਭੇਟਾਵਾਂ ਪੇਸ਼ ਕਰਦੇ ਅਤੇ ਨਾਮ ਦਾਨ ਦੇ ਗੱਫ਼ੇ ਲੈ ਕੇ ਨਿਹਾਲ ਹੋ ਜਾਂਦੇ।

ਲਖਨੌਰ ਉਸ ਸਮੇਂ ਕੋਈ ਚੰਗਾ ਖੂਹ ਜਾਂ ਬਾਉਲੀ ਨਹੀਂ ਸੀ। ਇਕ ਖੂਹ ਸੀ ਜਿਸ ਦਾ ਪਾਣੀ ਬੜਾ ਖਾਰਾ ਅਤੇ ਪੀਣ-ਯੋਗ ਨਹੀਂ ਸੀ। ਸਥਾਨਕ ਸੰਗਤ ਨੇ ਮਾਤਾ ਜੀ ਪਾਸ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਇਕ ਖੂਹ ਲਵਾ ਦਿੱਤਾ ਜਾਵੇ ਜਿਸਦਾ ਪਾਣੀ ਮਿੱਠਾ ਹੋਵੇ।

ਮਾਤਾ ਜੀ ਨੇ ਆਪਣੇ ਖਰਚੇ ਨਾਲ ਇਕ ਖੂਹ ਪੁਟਵਾਇਆ। ਇਸ ਦਾ ਪਾਣੀ ਬੜਾ ਨਿਰਮਲ ਅਤੇ ਸਵਾਦੀ ਸੀ। ਇਸ ਤੋਂ ਉਪਰੰਤ ਇਕ ਬਾਉਲੀ ਵੀ ਤਿਆਰ ਕਰਵਾਈ ਗਈ ਤਾਂਕਿ ਆਉਂਦਾ ਜਾਂਦਾ ਰਾਹੀ ਪਾਣੀ ਤੋਂ ਪਿਆਸਾ ਨਾ ਜਾਏ। ਜਦ ਬਾਲਾ ਪ੍ਰੀਤਮ ਲਖਨੌਰ ਵਿਖੇ ਠਹਿਰੇ ਹੋਏ ਸਨ ਤਾਂ ਪੀਰ ਭੀਖਣ ਸ਼ਾਹ ਨੂੰ ਵੀ ਪਤਾ ਲੱਗਾ। ਉਹ ਬਾਲਾ ਪ੍ਰੀਤਮ ਦੇ ਅਵਤਾਰ ਸਮੇਂ ਉਨ੍ਹਾਂ ਦੇ ਦਰਸ਼ਨ ਕਰਨ ਪਟਨਾ ਸਾਹਿਬ ਗਏ ਸਨ। ਅੱਜ-ਕਲ੍ਹ ਉਹ ਕਰਨਾਲ ਦੇ ਜ਼ਿਲੇ ਵਿਚ ਠਸਕੇ ਪਿੰਡ ਵਿਚ ਰਹਿੰਦੇ ਸਨ।

ਜਦ ਪੀਰ ਜੀ ਲਖਨੌਰ ਪਹੁੰਚੇ ਤਾਂ ਉਸ ਸਮੇਂ ਬਾਲ ਗੁਰੂ ਜੀ ਆਪਣੇ ਸਾਥੀਆਂ ਨੂੰ ਗਤਕੇ ਸਿਖਾ ਰਹੇ ਸਨ। ਪੀਰ ਜੀ ਉਨ੍ਹਾਂ ਪਾਸ ਪਹੁੰਚੇ ਅਤੇ ਝੁਕ ਕੇ ਸੱਤ ਸਲਾਮਾਂ ਕੀਤੀਆਂ। ਗੁਰੂ ਜੀ ਨੇ ਵੀ ਖੇਡਣਾ ਛੱਡ ਕੇ ਪੀਰ ਜੀ ਨੂੰ ਗਲਵਕੜੀ ਪਾ ਲਈ ਅਤੇ ਆਪਣੇ ਘਰ ਲੈ ਆਏ। ਪੀਰ ਜੀ ਨੂੰ ਉਨ੍ਹਾਂ ਬੈਠਣ ਲਈ ਆਸਣ ਦਿੱਤਾ ਅਤੇ ਆਪ ਉਨ੍ਹਾਂ ਦੀ ਗੋਦੀ ਵਿਚ ਜਾ ਬੈਠੇ। ਪੀਰ ਜੀ ਦੇ ਸਾਰੇ ਸਾਥੀ ਗੁਰੂ ਜੀ ਦੇ ਇਸ ਸੁਨੇਹ ਅਤੇ ਪਿਆਰ ਵਲ ਵੇਖਕੇ ਬਹੁਤ ਖੁਸ਼ ਹੋਏ ਅਤੇ ਸਾਰਿਆਂ ਨੇ ਵਾਰੀ-ਵਾਰੀ ਗੁਰੂ ਜੀ ਅੱਗੇ ਸਿਜਦਾ ਕੀਤਾ। ਪੀਰ ਜੀ ਕੁਝ ਦਿਨ ਇਥੇ ਠਹਿਰੇ ਅਤੇ ਬਾਲਾ ਪ੍ਰੀਤਮ ਦੇ ਚੋਜ ਵੇਖ ਕੇ ਵਾਰਨੇ ਜਾਂਦੇ। ਸਤਸੰਗਤ ਅਤੇ ਕੀਰਤਨ ਦਾ ਆਨੰਦ ਵੀ ਮਾਣਦੇ ਰਹੇ। ਬਾਲਾ ਪ੍ਰੀਤਮ ਦੇ ਮਾਖਿਓਂ ਮਿੱਠੇ ਬੋਲਾਂ ਨੇ ਉਨ੍ਹਾਂ ਨੂੰ ਕੀਲ ਹੀ ਲਿਆ ਸੀ। ਵਾਪਿਸ ਜਾਣ ਲਗਿਆਂ ਪੀਰ ਜੀ ਨੇ ਬਾਲਾ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਉਨ੍ਹਾਂ ਉਤੇ ਮਿਹਰ ਦਾ ਹੱਥ ਰਖਿਆ ਜਾਵੇ। ਗੁਰੂ ਜੀ ਨੇ ਪ੍ਰਸੰਨ ਹੋ ਕੇ ਅਸੀਸ ਦਿੱਤੀ, ''ਪੀਰ ਜੀ ਤੁਹਾਡਾ ਡੇਰਾ ਸਦਾ ਹੀ ਚਲਦਾ ਰਹੇਗਾ। ਹਮੇਸ਼ਾਂ ਇਕ ਰੱਬ ਤੇ ਭਰੋਸਾ ਰੱਖਣਾ, ਉਹ ਸਦਾ ਦਾਤਾਰ ਹੈ।''



# ਗੁਰਦੇਵ ਪਿਤਾ ਜੀ ਨਾਲ ਮੇਲ

ਲਖਨੌਰ ਵਿਚ ਰਹਿੰਦੀਆਂ ਬਾਲਾ ਪ੍ਰੀਤਮ ਜੀ ਹਰ ਵੇਲੇ ਇਹੋ ਤਾਂਘ ਰਖਦੇ ਸਨ ਕਿ ਕਿਸੇ ਵੇਲੇ ਵੀ ਆਪਣੇ ਗੁਰਦੇਵ ਪਿਤਾ ਜੀ ਦੀ ਗੋਦੀ ਵਿਚ ਜਾ ਬੈਠਣ। ਅਖੀਰ ਉਨ੍ਹਾਂ ਦੀ ਮੁਰਾਦ ਪੂਰੀ ਹੋਈ। ਜਦ ਬਾਰਸ਼ਾਂ ਹਟ ਗਈਆਂ ਅਤੇ ਚੋਅ ਤੇ ਨਾਲੇ ਵੀ ਹੇਠਾਂ ਲਹਿ ਗਏ ਤਦ ਸਤਿਗੁਰੂ ਤੇਗ ਬਹਾਦਰ ਜੀ ਨੇ ਆਪਣੇ ਇਤਬਾਰੀ ਸਿੱਖਾਂ ਨੂੰ ਗੁਰੂ ਪਰਿਵਾਰ ਨੂੰ ਲੈਣ ਵਾਸਤੇ ਭੇਜਿਆ।

ਸੁਨੇਹਾ ਮਿਲਦੇ ਹੀ ਸਾਰਾ ਪਰਿਵਾਰ ਝੱਟ-ਪਟ ਤਿਆਰ ਹੋ ਗਿਆ। ਪਰ ਜਦ ਇਹ ਖ਼ਬਰ ਲਖਨੌਰ ਅਤੇ ਉਸ ਦੇ ਆਲੇ-ਦੁਆਲੇ ਪੁਜੀ ਤਾਂ ਇਲਾਕੇ ਦੀ ਸਾਰੀ ਸਿੱਖ ਸੰਗਤ ਵਹੀਰਾਂ ਘੱਤ ਕੇ ਆ ਗਈ। ਬਾਲਾ ਪ੍ਰੀਤਮ ਨੇ ਆਪਣੇ ਚੋਜਾਂ ਨਾਲ ਕੁਝ ਮਹੀਨਿਆਂ ਵਿਚ ਹੀ ਸਾਰੇ ਇਲਾਕੇ ਨੂੰ ਮੋਹ ਲਿਆ ਸੀ। ਕੋਈ ਵੀ ਸਿੱਖ ਉਨ੍ਹਾਂ ਨੂੰ ਰੁਕਣ ਵਾਸਤੇ ਤਾਂ ਨਹੀਂ ਸੀ ਕਹਿ ਸਕਦਾ, ਪਰ ਵਿਛੜਣ ਨੂੰ ਵੀ ਕਿਸੇ ਦਾ ਚਿਤ ਨਹੀਂ ਸੀ ਕਰਦਾ। ਗੁਰੂ ਜੀ ਨੇ ਸਾਰਿਆਂ ਨੂੰ ਦਿਲਾਸਾ ਦਿਤਾ ਅਤੇ ਸਭ ਨੂੰ ਨਾਮ ਦਾਨ ਦੀ ਬਖਸ਼ਿਸ਼ ਕੀਤੀ।

ਗੁਰੂ ਪਰਿਵਾਰ ਪਹਿਲਾਂ ਵਾਂਗ ਹੀ ਪਾਲਕੀਆਂ, ਡੋਲਿਆਂ ਅਤੇ ਗੱਡੀਆਂ ਤੇ ਸਵਾਰ ਹੋ ਕੇ ਅਨੰਦਪੁਰ ਸਾਹਿਬ ਵਲ ਚਲ ਪਿਆ। ਰੋਪੜ ਆਦਿ ਹੁੰਦੇ ਹੋਏ ਸਾਰਾ ਪਰਿਵਾਰ ਕੀਰਤਪੁਰ ਪੁਜਾ। ਕੀਰਤਪੁਰ ਗੁਰੂ ਤੇਗ ਬਹਾਦਰ ਜੀ ਦੇ ਭਰਾਵਾਂ ਦੇ ਸਾਰੇ ਪਰਿਵਾਰ ਰਹਿੰਦੇ ਸਨ। ਸਾਰੇ ਰਿਸ਼ਤੇਦਾਰ ਬੜੇ ਪ੍ਰੇਮ ਅਤੇ ਉਤਸ਼ਾਹ ਨਾਲ ਮਿਲੇ। ਬਾਲਾ ਪ੍ਰੀਤਮ ਨੂੰ ਤੱਕ ਕੇ ਸਾਰਿਆਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਯਾਦ ਆਈ। ਕਿਉਂਕਿ ਬਾਲਾ ਪ੍ਰੀਤਮ ਆਪਣੇ ਦਾਦੇ ਵਾਂਗ ਹੀ ਫ਼ੁਰਤੀਲੇ, ਦਲੇਰ ਅਤੇ ਤਾਕਤਵਾਰ ਸਨ। ਬਾਲਾ ਪ੍ਰੀਤਮ ਸਾਰੇ ਪਰਿਵਾਰ ਨੂੰ ਮਿਲੇ ਅਤੇ ਉਨ੍ਹਾਂ ਸਾਰੇ ਅਸਥਾਨਾਂ ਦੇ ਦਰਸ਼ਨ ਕੀਤੇ ਜਿਹੜੇ ਉਨ੍ਹਾਂ ਦੇ ਦਾਦਾ ਜੀ ਨਾਲ ਸਬੰਧਤ ਸਨ।

ਅਗਲੇ ਦਿਨ ਸਾਰਾ ਪਰਿਵਾਰ ਅਨੰਦਪੁਰ ਸਾਹਿਬ ਵਲ ਚਲ ਪਿਆ। ਅਨੰਦਪੁਰ ਸਾਹਿਬ ਤੋਂ ਵੀ ਬਹੁਤ ਸੰਗਤ ਬਾਲਾ ਪ੍ਰੀਤਮ ਨੂੰ ਅਗਲਵੰਡੀ ਲੈਣ ਵਾਸਤੇ ਆ ਰਹੀ ਸੀ। ਰਾਹ ਵਿਚ ਦੋਹਾਂ ਸੰਗਤਾਂ ਦੇ ਮੇਲ ਹੋ ਗਏ। ਦੋਵੇਂ ਸ਼ਬਦ ਗਾਉਂਦੀਆਂ ਅਨੰਦਪੁਰ ਸਾਹਿਬ ਪੁਜ ਗਈਆਂ। ਉਸ ਸਮੇਂ ਗੁਰੂ ਸਾਹਿਬ ਦਰਬਾਰ ਵਿਚ ਬਿਰਾਜਮਾਨ ਸਨ। ਜਦ ਉਨ੍ਹਾਂ ਨੇ ਬਾਹਰ ਜੈਕਾਰਿਆਂ ਅਤੇ ਸ਼ਬਦ ਗਾਇਣ ਦੀ ਆਵਾਜ਼ ਸੁਣੀ ਤਾਂ ਆਪ ਉਠ ਕੇ ਦਰਵਾਜ਼ੇ ਵਲ ਆਏ। ਬਾਲਾ ਪ੍ਰੀਤਮ ਜੀ ਪਾਲਕੀ ਵਿਚੋਂ ਨਿਕਲ ਕੇ ਦੌੜ ਕੇ ਆਪਣੇ ਪਿਤਾ ਜੀ ਦੀ ਚਰਨੀਂ ਲਗ ਗਏ। ਚਰਨ-ਬੋਸੀ ਕੀਤੀ। ਗੁਰਦੇਵ ਪਿਤਾ ਜੀ ਨੇ ਆਪਣੇ ਪੁੱਤਰ ਨੂੰ ਚੁੱਕ ਕੇ ਛਾਤੀ ਨਾਲ ਲਾ ਲਿਆ।



# ਕਸ਼ਮੀਰੀ ਪੰਡਿਤ

ਜਦ ਤੋਂ ਔਰੰਗਜ਼ੇਬ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ ਸੀ ਤਾਂ ਉਹ ਹਿੰਦੂਆਂ ਉਤੇ ਬਹੁਤ ਜ਼ੁਲਮ ਢਾਹ ਰਿਹਾ ਸੀ। ਹਿੰਦੂਆਂ ਉਤੇ ਕਈ ਪ੍ਰਕਾਰ ਦੇ ਟੈਕਸ ਲਗਾਏ ਗਏ ਸਨ, ਜਦ ਕਿ ਮੁਸਲਮਾਨਾਂ ਨੂੰ ਇਸ ਬਾਰੇ ਛੋਟ ਸੀ। ਉਹ ਜ਼ਬਰਦਸਤੀ ਹਿੰਦੂਆਂ ਨੂੰ ਮੁਸਲਮਾਨ ਬਣਾ ਰਿਹਾ ਸੀ। ਜਿਹੜਾ ਆਪਣੇ ਧਰਮ ਬਦਲਣ ਤੋਂ ਨਾਂਹ ਕਰਦਾ ਸੀ ਉਸਨੂੰ ਕਤਲ ਕਰ ਦਿੱਤਾ ਜਾਂਦਾ ਸੀ। ਹਿੰਦੂਆਂ ਵਿਚ ਬ੍ਰਾਹਮਣ ਉੱਚੀ ਜਾਤੀ ਦੇ ਮੰਨੇ ਗਏ ਸਨ। ਇਸ ਲਈ ਉਸ ਦਾ ਮੱਤ ਸੀ ਜੇ ਬ੍ਰਾਹਮਣਾਂ ਨੂੰ ਮੁਸਲਮਾਨ ਬਣਾ ਲਿਆ ਜਾਏ ਤਾਂ ਬਾਕੀ ਹਿੰਦੂ ਆਪਣੇ ਆਪ ਮੁਸਲਮਾਨ ਬਣ ਜਾਣਗੇ। ਉਸ ਵੇਲੇ ਸਭ ਤੋਂ ਉੱਚੇ ਬ੍ਰਾਹਮਣ ਕਸ਼ਮੀਰੀ ਪੰਡਤ ਸਮਝੇ ਜਾਂਦੇ ਸਨ। ਜੇ ਕਸ਼ਮੀਰੀ ਪੰਡਤਾਂ ਨੂੰ ਮੁਸਲਮਾਨ ਬਣਾ ਲਿਆ ਜਾਂਦਾ ਤਾਂ ਸਾਰੇ ਹਿੰਦੂਆਂ ਨੇ ਸਹਿਜੇ ਹੀ ਇਸਲਾਮ ਕਬੂਲ ਕਰ ਲੈਣਾ ਸੀ। ਇਸ ਲਈ ਔਰੰਗਜ਼ੇਬ ਨੇ ਕਸ਼ਮੀਰ ਦੇ ਸੂਬੇ ਨੂੰ ਹੁਕਮ ਦਿੱਤਾ ਕਿ ਉਹ ਕਸ਼ਮੀਰੀ ਬ੍ਰਾਹਮਣਾਂ ਉਤੇ ਸਖਤੀ ਕਰੇ ਅਤੇ ਉਨ੍ਹਾਂ ਨੂੰ ਇਸਲਾਮ

ਕਬੂਲ ਕਰਨ ਲਈ ਮਜਬੂਰ ਕਰੇ। ਸੂਬਾ ਕਸ਼ਮੀਰ ਨੇ ਜਦ ਸਾਰੇ ਪੰਡਤਾਂ ਨੂੰ ਔਰੰਗਜ਼ੇਬ ਦਾ ਹੁਕਮ ਸੁਣਾਇਆ ਤਾਂ ਉਨ੍ਹਾਂ ਨੇ ਸੋਚਣ ਵਾਸਤੇ ਛੇ ਮਹੀਨੇ ਦੀ ਮੁਹਲਤ ਮੰਗੀ। ਸੂਬੇ ਨੇ ਮੁਹਲਤ ਤਾਂ ਦੇ ਦਿੱਤੀ ਪਰ ਨਾਲ ਇਹ ਵੀ ਕਹਿ ਦਿੱਤਾ ਕਿ ਛੇ ਮਹੀਨੇ ਬਾਅਦ ਸਭ ਨੂੰ ਇਸਲਾਮ ਪ੍ਰਵਾਨ ਕਰਨਾ ਪਵੇਗਾ।

ਕਸ਼ਮੀਰੀ ਪੰਡਤ ਹੁਣ ਬੜੀ ਮੁਸ਼ਕਲ ਵਿਚ ਫਸ ਗਏ। ਉਹ ਪੰਜ ਮਹੀਨੇ ਤਕ ਭੱਜ-ਨੱਠ ਕਰਦੇ ਰਹੇ, ਪਰ ਉਨ੍ਹਾਂ ਦਾ ਮਸਲਾ ਹੱਲ ਨਾ ਹੋ ਸਕਿਆ। ਉਹ ਸਾਰੇ ਪਹਾੜੀ ਰਾਜਿਆਂ ਨੂੰ ਵੀ ਮਿਲੇ ਪਰ ਉਹ ਕਿਸੇ ਪ੍ਰਕਾਰ ਦੀ ਵੀ ਮਦਦ ਕਰਨ ਨੂੰ ਤਿਆਰ ਨਹੀਂ ਸਨ।

ਇਸੇ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਈਰਖ਼ਾ ਰੱਖਣ ਵਾਲੇ ਕਿਸੇ ਵਿਅਕਤੀ ਨੇ ਉਨ੍ਹਾਂ ਨੂੰ ਇਹ ਸਲਾਹ ਜ਼ਰੂਰ ਦੇ ਦਿੱਤੀ ਕਿ ਉਹ ਸਿੱਖਾਂ ਦੇ ਨੌਵੇਂ ਗੁਰੂ ਜੀ ਪਾਸ ਜਾਣ। ਉਹ ਬਹੁਤ ਕਿਰਪਾਲੂ ਅਤੇ ਦਿਆਲੂ ਹਨ ਤੁਹਾਡੀ ਮਦਦ ਜ਼ਰੂਰ ਕਰਨਗੇ। ਇਸ ਲਈ ਕਸ਼ਮੀਰੀ ਪੰਡਤਾਂ ਦਾ ਪ੍ਰਤੀਨਿਧ ਮੰਡਲ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਨੂੰ ਆ ਮਿਲਿਆ ਅਤੇ ਆਪਣੇ ਦੁਖ ਦੀ ਸਾਰੀ ਵਿਥਿਆ ਆ ਸੁਣਾਈ।

ਗੁਰੂ ਸਾਹਿਬ ਡੂੰਘੀਆਂ ਸੋਚਾਂ ਵਿਚ ਡੁੱਬ ਗਏ। ਉਨ੍ਹਾਂ ਸਾਹਮਣੇ ਹੁਣ ਇਹ ਸਵਾਲ ਸੀ ਕਿ ਜੇ ਉਹ ਇਨ੍ਹਾਂ ਦੇ ਮਸਲੇ ਦਾ ਹੱਲ ਨਹੀਂ ਦੱਸਣਗੇ ਤਾਂ ਇਹ ਸਾਰੇ ਮੁਸਲਮਾਨ ਬਣ ਜਾਣਗੇ ਅਤੇ ਬਾਕੀ ਹਿੰਦੂ ਕੌਮ ਤਾਂ ਅੱਗੇ ਹੀ ਡੂੰਘੀ ਖਾਈ ਵਿਚ ਡਿੱਗ ਚੁੱਕੀ ਹੈ। ਉਹ ਵੀ ਇਨ੍ਹਾਂ ਵਾਂਗ ਆਪਣੇ ਧਰਮ ਨੂੰ ਤਿਆਗਣ ਵਿਚ ਕੋਈ ਉਜਰ ਨਹੀਂ ਕਰਨਗੇ। ਇਸ ਲਈ ਉਨ੍ਹਾਂ ਨੇ ਸੋਚ ਕੇ ਕਿਹਾ, "ਭਾਈ ਲੋਕੋ ਇਹ ਸੰਕਟ ਤਦ ਹੀ ਟਲ ਸਕਦਾ ਹੈ ਜੇ ਇਸਦਾ ਵਿਰੋਧ ਕੀਤਾ ਜਾਵੇ, ਇਸਦਾ ਮੁਕਾਬਲਾ ਕੀਤਾ ਜਾਵੇ ਜਾਂ ਕੋਈ ਮਹਾਨ ਪੁਰਖ ਇਸ ਜ਼ੁਲਮ ਦੇ ਵਿਰੁੱਧ ਆਵਾਜ਼ ਉਠਾਏ ਅਤੇ ਆਪਣੇ ਸੀਸ ਦੀ ਬਲੀ ਦੇਣ ਤੋਂ ਵੀ ਨਾ ਘਬਰਾਏ।"

ਸਾਹਿਬਜ਼ਾਦਾ ਗੋਬਿੰਦ ਰਾਏ ਵੀ ਉਸ ਸਮੇਂ ਆਪਣੇ ਗੁਰਦੇਵ ਪਿਤਾ ਜੀ ਪਾਸ ਬੈਠੇ ਸਨ। ਉਸ ਸਮੇਂ ਉਨ੍ਹਾਂ ਦੀ ਉਮਰ ਨੌਂ ਸਾਲ ਦੇ ਕਰੀਬ ਸੀ। ਉਹ ਕਸ਼ਮੀਰੀ ਪੰਡਤਾਂ ਦੇ ਦੁੱਖ ਦੀ ਕਹਾਣੀ ਅਤੇ ਆਪਣੇ ਗੁਰਦੇਵ ਪਿਤਾ ਜੀ ਦਾ ਉੱਤਰ ਵੀ ਸੁਣ ਚੁਕੇ ਸਨ। ਸਭ ਕੁਝ ਸੁਣ ਕੇ ਉਹ ਬੋਲੇ, "ਤੁਹਾਡੇ ਨਾਲੋਂ ਵੱਡਾ ਹੋਰ ਕਿਹੜਾ ਮਹਾਂਪੁਰਖ ਹੋ ਸਕਦਾ ਹੈ?"

ਗੁਰੂ ਤੇਗ ਬਹਾਦਰ ਜੀ ਭਾਵੇਂ ਆਪਣੇ ਆਪ ਨੂੰ ਬਹੁਤ ਵੱਡਾ ਮਹਾਂਪੁਰਖ ਨਹੀਂ ਸਨ ਸਮਝਦੇ, ਪਰ ਆਪਣੇ ਸਪੁੱਤਰ ਦੀ ਗੱਲ ਸੁਣ ਕੇ ਉਹ ਪ੍ਰਸੰਨ ਹੋ ਗਏ। ਉਨ੍ਹਾਂ ਕਸ਼ਮੀਰੀ ਪੰਡਤਾਂ ਨੂੰ ਕਿਹਾ, "ਜਾਓ ਸੂਬੇ ਨੂੰ ਕਹਿ ਦਿਓ ਜੇ ਔਰੰਗਜ਼ੇਬ ਗੁਰੂ ਤੇਗ ਬਹਾਦਰ ਜੀ ਨੂੰ ਧਰਮ ਬਦਲੀ ਲਈ ਰਾਜ਼ੀ ਕਰ ਸਕਦਾ ਹੈ ਤਾਂ ਉਹ ਸਾਰੇ ਆਪਣਾ ਧਰਮ ਬਦਲ ਲੈਣਗੇ ਅਤੇ ਖੁਸ਼ੀ-ਖੁਸ਼ੀ ਇਸਲਾਮ ਕਬੂਲ ਕਰ ਲੈਣਗੇ।"

ਕਸ਼ਮੀਰੀ ਪੰਡਤ ਖੁਸ਼ ਹੋ ਗਏ। ਗੁਰੂ ਸਾਹਿਬ ਅੱਗੇ ਮੱਥਾ ਟੇਕ ਕੇ ਉਹ ਚਲਦੇ ਬਣੇ। ਪਰ ਅਨੰਦਪੁਰ ਸਾਹਿਬ ਵਿਚ ਜਿਹੜਾ ਅਨੰਦ ਦਾ ਪ੍ਰਵਾਹ ਚਲਦਾ ਸੀ ਉਸ ਵਿਚ ਵਿਘਨ ਪੈ ਗਿਆ। ਗੁਰੂ ਸਾਹਿਬ ਨੇ ਉਸ ਸਮੇਂ ਤੋਂ ਹੀ ਦਿੱਲੀ ਪੁਜਣ ਦੀ ਤਿਆਰੀ ਕਰ ਦਿੱਤੀ। ਕੁਝ ਦਿਨਾਂ ਪਿਛੋਂ ਹੀ ਆਪਣੇ ਚੋਣਵੇਂ ਸਿੱਖਾਂ ਨੂੰ ਨਾਲ ਲੈ ਕੇ ਉਹ ਦਿੱਲੀ ਵਲ ਚਲ ਪਏ।



# ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਹੀਦੀ

ਸ੍ਰੀ ਗੁਰੂ ਤੇਗ ਬਹਾਦਰ ਜੀ ਮਾਲਵੇ ਦੇਸ਼ ਵਿਚੋਂ ਹੁੰਦੇ ਹੋਏ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਦਿੱਲੀ ਵਲ ਚਲ ਪਏ। ਔਰੰਗਜ਼ੇਬ ਨੇ ਕਸ਼ਮੀਰ ਦੇ ਗਵਰਨਰ ਦੀ ਰਿਪੋਰਟ ਪੜ੍ਹਦਿਆਂ ਹੀ ਗੁਰੂ ਸਾਹਿਬ ਨੂੰ ਕੈਦ ਕਰਨ ਵਾਸਤੇ ਹੁਕਮ ਦੇ ਦਿੱਤਾ। ਸਿਪਾਹੀ ਜਦ ਕੈਦ ਕਰਨ ਅਨੰਦਪੁਰ ਸਾਹਿਬ ਆਏ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਪਹਿਲਾਂ ਹੀ ਦਿੱਲੀ ਵਲ ਚਲੇ ਗਏ ਹਨ। ਗੁਰੂ ਸਾਹਿਬ ਦੇ ਪਹਿਲਾਂ ਚਲਣ ਦਾ ਅਸਲ ਕਾਰਨ ਇਹ ਸੀ ਕਿ ਕਿਸੇ ਤਰ੍ਹਾਂ ਪਹਿਲਾਂ ਔਰੰਗਜ਼ੇਬ ਨਾਲ ਮਿਲ ਕੇ ਗੱਲ ਕੀਤੀ ਜਾਵੇ ਅਤੇ ਉਸਨੂੰ ਅਜਿਹਾ ਜ਼ੁਲਮ ਕਰਨ ਤੋਂ ਰੋਕਿਆ ਜਾਵੇ। ਪਰ ਔਰੰਗਜ਼ੇਬ ਉਸ ਸਮੇਂ ਦਿੱਲੀ ਨਹੀਂ ਸੀ। ਉਹ ਉਸ ਸਮੇਂ ਰਾਵਲਪਿੰਡੀ ਵਲ ਪਠਾਣਾਂ ਨੂੰ ਸੋਧਣ ਗਿਆ ਹੋਇਆ ਸੀ।

ਗੁਰੂ ਜੀ ਪ੍ਰਚਾਰ ਕਰਦੇ ਕਰਦੇ ਜਦ ਆਗਰੇ ਪੁਜੇ ਤਾਂ ਉਥੇ ਸਾਥੀਆਂ ਸਮੇਤ ਕੈਦ ਕਰ ਲਏ ਗਏ ਅਤੇ ਉਨ੍ਹਾਂ ਨੂੰ ਦਿੱਲੀ ਲਿਆਂਦਾ ਗਿਆ। ਦਿੱਲੀ ਉਨ੍ਹਾਂ ਨੂੰ ਬਹੁਤ ਤਸੀਹੇ ਦਿੱਤੇ ਗਏ ਕਿ ਇਸਲਾਮ ਕਬੂਲ ਕਰ ਲੈਣ। ਪਰ ਉਨ੍ਹਾਂ ਦੇ ਨਾ ਮੰਨਣ ਉਤੇ ਉਨ੍ਹਾਂ ਦੇ ਸਾਹਮਣੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ ਅਤੇ ਭਾਈ ਦਿਆਲਾ ਜੀ ਨੂੰ ਉਬਲਦੀ ਦੇਗ ਵਿਚ ਬਿਠਾ ਕੇ ਸ਼ਹੀਦ ਕਰ ਦਿੱਤਾ ਗਿਆ। ਭਾਈ ਸਤੀ ਦਾਸ ਦੇ ਸਰੀਰ ਦੇ ਦੁਆਲੇ ਰੂੰ ਬੰਨ੍ਹ ਕੇ ਉਨ੍ਹਾਂ ਨੂੰ ਜਿਉਂਦਿਆਂ ਨੂੰ ਸਾੜ ਦਿੱਤਾ ਗਿਆ, ਪਰ ਗੁਰੂ ਤੇਗ ਬਹਾਦਰ ਜੀ ਤੇ ਇਨ੍ਹਾਂ ਘਟਨਾਵਾਂ ਦਾ ਕੋਈ ਪ੍ਰਭਾਵ ਨਾ ਪਿਆ। ਉਹ ਜ਼ਰਾ ਭਰ ਨਾ ਡੋਲੇ। ਉਨ੍ਹਾਂ ਨੇ ਹਾਕਮਾਂ ਨੂੰ ਇਹੋ ਕਿਹਾ, ''ਤੁਸੀਂ ਜੋ ਕੁਝ ਕਰਨਾ ਹੈ ਕਰੋ, ਮੈਂ ਆਪਣਾ ਧਰਮ ਬਦਲਣ ਲਈ ਤਿਆਰ ਨਹੀਂ।''

ਜਦ ਗੁਰੂ ਜੀ ਕਿਸੇ ਤਰ੍ਹਾਂ ਵੀ ਨਾ ਮੰਨੇ ਤਾਂ ਉਨ੍ਹਾਂ ਨੂੰ ਉਸ ਥਾਂ ਤੇ ਜਿਥੇ ਗੁਰਦੁਆਰਾ ਸੀਸ ਗੰਜ ਹੈ, ਲਿਆ ਕੇ ਸੀਸ ਧੜ ਨਾਲੋਂ ਵੱਖ ਕਰਕੇ ਸ਼ਹੀਦ ਕਰ ਦਿੱਤਾ ਗਿਆ।



# ਸੀਸ ਅਤੇ ਧੜ ਦਾ ਸਸਕਾਰ

ਜਦ ਗੁਰੂ ਤੇਗ ਬਹਾਦਰ ਜੀ ਨੂੰ ਚਾਂਦਨੀ ਚੌਂਕ ਵਿਖੇ ਸ਼ਹੀਦ ਕੀਤਾ ਗਿਆ ਅਤੇ ਉਨ੍ਹਾਂ ਦਾ ਸੀਸ ਅਤੇ ਧੜ ਵੱਖ-ਵੱਖ ਪਏ ਸਨ ਤਾਂ ਉਸ ਸਮੇਂ ਹਾਕਮਾਂ ਨੇ ਚਾਰ-ਚੁਫੇਰੇ ਪਹਿਰਾ ਲਾ ਦਿੱਤਾ ਤਾਂਕਿ ਕੋਈ ਵੀ ਸਿੱਖ ਧੜ ਜਾਂ ਸੀਸ ਨੂੰ ਉਠਾ ਨਾ ਸਕੇ। ਕਈ ਸਿੱਖ ਇਹ ਕੌਤਕ ਵੇਖ ਅਤਿ ਦੁਖੀ ਸਨ ਪਰ ਏਨੇ ਪਹਿਰੇ ਵਿਚ ਸੀਸ ਨੂੰ ਚੁਕਣ ਦਾ ਕਿਸੇ ਦਾ ਦਾਅ ਨਹੀਂ ਲਗ ਰਿਹਾ ਸੀ, ਪਰ ਜਦ ਕੁਝ ਭੀੜ ਹੌਲੀ ਹੋਈ



ਤਾਂ ਅਚਨਚੇਤ ਹਵਾ ਦੇ ਵਰੋਲੇ ਵਾਂਗ ਭਾਈ ਜੈਤਾ ਅਤੇ ਭਾਈ ਦੂਲੋ ਸੀਸ ਚੁੱਕ ਕੇ ਇਸ ਤਰ੍ਹਾਂ ਅਲੋਪ ਹੋ ਗਏ ਕਿ ਕਿਸੇ ਸਿਪਾਹੀ ਨੂੰ ਅਵਾਜ਼ ਮਾਰਨ ਦਾ ਵੀ ਮੌਕਾ ਨਾ ਦਿੱਤਾ, ਕੁਝ ਸਮਾਂ ਬਾਅਦ ਜਦ ਉਨ੍ਹਾਂ ਨੇ ਸੀਸ ਨਾ ਵੇਖਿਆ ਤੇ ਚਾਰ-ਚੁਫੇਰੇ ਸਿਪਾਹੀ ਭਿਜਵਾਏ। ਉਸ ਸਮੇਂ ਤਕ ਭਾਈ ਜੈਤਾ ਅਤੇ ਦੂਲੋ ਦਿੱਲੀ ਵਿਚੋਂ ਨਿਕਲ ਚੁੱਕੇ ਸਨ। ਦੋ ਦਿਨ ਅਤੇ ਦੋ ਰਾਤਾਂ ਸਫ਼ਰ ਕਰਦੇ ਉਹ ਕੀਰਤਪੁਰ ਸਾਹਿਬ ਪੁਜੇ। ਉਥੇ ਜਾ ਕੇ ਉਨ੍ਹਾਂ ਨੇ ਸਾਰਾ ਸਮਾਚਾਰ ਅਨੰਦਪੁਰ ਸਾਹਿਬ ਭੇਜਿਆ। ਅਗਲੇ ਦਿਨ ਜਦ ਉਹ

ਸੀਸ ਲੈ ਕੇ ਅਨੰਦਪੁਰ ਸਾਹਿਬ ਪੁਜੇ ਤਾਂ ਬਾਲਾ ਗੁਰੂ, ਮਾਤਾ ਜੀ ਅਤੇ ਹੋਰ ਸਿੱਖ ਸੰਗਤਾਂ ਅੱਗੇ ਵਧ ਕੇ ਸੀਸ ਲੈਣ ਆਈਆਂ। ਭਾਈ ਜੈਤਾ ਜੀ ਨੇ ਸੀਸ ਬਾਲਾ ਗੁਰੂ ਦੀ ਝੋਲੀ ਪਾਇਆ। ਬਾਲਾ ਪ੍ਰੀਤਮ ਬੜੇ ਦ੍ਰਿੜ੍ਹ ਅਤੇ ਅਡੋਲ ਰਹੇ, ਉਨ੍ਹਾਂ ਨੇ ਭਾਈ ਜੈਤਾ ਅਤੇ ਭਾਈ ਦੂਲੋ ਨੂੰ ਥਾਪੜਾ ਦਿੱਤਾ ਅਤੇ ਉਨ੍ਹਾਂ ਦੀ ਦਲੇਰੀ ਦੀ ਉਪਮਾਂ ਕੀਤੀ। ਗੁਰੂ ਸਾਹਿਬ ਦੇ ਸੀਸ ਦਾ ਅਨੰਦਪੁਰ ਵਿਖੇ ਸਸਕਾਰ ਕਰ ਦਿੱਤਾ ਗਿਆ। ਅੱਜ-ਕਲ੍ਹ ਇਥੇ ਗੁਰਦੁਆਰਾ ਸੀਸ ਗੰਜ ਹੈ।

ਗੁਰੂ ਸਾਹਿਬ ਦੇ ਧੜ ਨੂੰ ਇਕ ਲੁਬਾਣਾ ਸਿੱਖ ਲੱਖੀ ਸ਼ਾਹ ਬੜੀ ਹੁਸ਼ਿਆਰੀ ਨਾਲ ਕਪਾਹ ਦੇ ਗੱਡੇ ਵਿਚ ਰੱਖ ਕੇ ਲੈ ਗਿਆ ਅਤੇ ਆਪਣੇ ਘਰ ਵਿਚ ਜਾ ਕੇ ਚਿਤਾ ਸਜਾ ਕੇ ਆਪਣੇ ਘਰ ਨੂੰ ਅੱਗ ਲਾ ਦਿੱਤੀ। ਇਸ ਤਰ੍ਹਾਂ ਧੜ ਦਾ ਸਸਕਾਰ ਹੋ ਗਿਆ। ਇਸ ਥਾਂ ਤੇ ਅੱਜ-ਕਲ੍ਹ ਗੁਰਦੁਆਰਾ ਰਕਾਬ ਗੰਜ ਹੈ।

ਗੁਰੂ ਤੇਗ ਬਹਾਦਰ ਜੀ ਦੀ ਸਭ ਤੋਂ ਵਡੀ ਦੇਣ ਇਹ ਹੈ ਕਿ ਉਨ੍ਹਾਂ ਨੇ ਆਪਣੇ ਪੁੱਤਰ ਨੂੰ ਆਉਣ ਵਾਲੀ ਭਿਆਨਕ ਮੁਹਿੰਮ ਵਾਸਤੇ ਤਿਆਰ ਕੀਤਾ। ਉਨ੍ਹਾਂ ਦਾ ਸਿੱਖਾਂ ਵਾਸਤੇ ਸਭ ਤੋਂ ਵੱਡਾ ਸਬਕ ਸੀ ਉਨ੍ਹਾਂ ਦਾ ਸੱਚਾ ਜੀਵਨ ਤੇ ਬੇਖੌਫ ਮੌਤ। ਉਨ੍ਹਾਂ ਨੇ ਇਹ ਸਪੱਸ਼ਟ ਕਰ ਦਿੱਤਾ ਕਿ ਆਪਣੇ ਦੇਸ਼ ਅਤੇ ਕੌਮ ਵਾਸਤੇ ਕੁਰਬਾਨੀ ਦੇਣਾ ਇਸ ਦੁਨੀਆਂ ਵਿਚ ਸਭ ਤੋਂ ਉੱਤਮ ਕ੍ਰਿਆ ਹੈ। ਮੌਤ ਤੋਂ ਡਰਨ ਵਾਲੇ ਜੀਉਂਦੇ ਹੋਏ ਵੀ ਮਰੇ ਹੁੰਦੇ ਹਨ।

ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਬਾਰੇ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :-

*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥੧੫॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥*



# ਨੌਜਵਾਨ ਗੁਰੂ ਗੋਬਿੰਦ ਰਾਇ ਜੀ

ਆਪਣੇ ਪਿਤਾ ਜੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਨੌਜਵਾਨ ਸ੍ਰੀ ਗੋਬਿੰਦ ਰਾਇ ਨੇ ਇਹ ਅਨੁਭਵ ਕੀਤਾ ਕਿ ਮੁਗਲਾਂ ਦੀ ਜ਼ਾਲਮ ਹਕੂਮਤ ਦਾ ਮੁਕਾਬਲਾ ਕਰਨ ਵਾਸਤੇ ਸਿੱਖਾਂ ਨੂੰ ਇਕ ਮੁੱਠ ਕਰਨ ਦੀ ਬਹੁਤ ਲੋੜ ਹੈ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੇ ਸਰਬ ਸਿੱਖ ਭਾਈਚਾਰੇ ਨੂੰ ਝੰਜੋੜ ਕੇ ਰੱਖ ਦਿੱਤਾ। ਇਕ ਅਹਿੰਸਕ ਪੱਵਿਤਰ ਗੁਰੂ ਜੀ ਦੇ ਕਤਲ ਦੀ ਖ਼ਬਰ ਨੇ ਸਾਰੀ ਕੌਮ ਨੂੰ ਹਿਲਾ ਕੇ ਰੱਖ ਦਿੱਤਾ। ਤੇਰਾਂ ਸਾਲ ਦੀ ਉਮਰ ਦੇ ਸ੍ਰੀ ਗੁਰੂ ਗੋਬਿੰਦ ਰਾਇ ਦੀ ਸਹਾਇਤਾ ਵਾਸਤੇ ਸਿੱਖ ਅਨੰਦਪੁਰ ਵੱਲ ਵਹੀਰਾਂ ਘੱਤ ਕੇ ਚਲ ਪਏ।

ਪਰ ਦੂਸਰੇ ਪਾਸੇ ਨੌਜਵਾਨ ਗੁਰੂ ਗੋਬਿੰਦ ਰਾਇ ਆਪਣੇ ਪਿਤਾ ਜੀ ਦੀ ਦੁਖਦਾਇਕ ਸ਼ਹੀਦੀ ਕਾਰਨ ਘਬਰਾਏ ਨਹੀਂ ਸਨ। ਉਹ ਪਹਿਲਾਂ ਵਾਂਗ ਹੀ ਚੜ੍ਹਦੀ ਕਲਾ ਵਿਚ ਸਨ। ਉਨ੍ਹਾਂ ਨੇ ਕਾਲੇ ਦਿਲਾਂ ਵਾਲੇ ਹਾਕਮਾਂ ਨਾਲ ਲੜਨ ਦਾ ਪੱਕਾ ਨਿਸ਼ਚਾ ਅਤੇ ਸੰਕਲਪ ਧਾਰਨ ਕੀਤਾ ਹੋਇਆ ਸੀ। ਟੁੱਟੇ ਦਿਲ ਵਾਲੇ ਸਿੱਖ, ਜਿਹੜੇ ਅਨੰਦਪੁਰ ਪਹੁੰਚੇ, ਓਥੇ ਜਾ ਕੇ ਉਨ੍ਹਾਂ ਭਲੀਭਾਂਤ ਸਮਝ ਲਿਆ ਕਿ ਸਿੱਖਾਂ ਦੀ ਤਕਦੀਰ ਨੂੰ ਸੇਧ ਦੇਣ ਵਾਸਤੇ ਸ੍ਰੀ ਗੋਬਿੰਦ ਰਾਇ ਹਰ ਪੱਖੋਂ ਯੋਗ ਰਹਿਬਰ ਸਨ। ਬੇਸ਼ਕ ਹਾਲੇ ਉਨ੍ਹਾਂ ਦੀ ਉਮਰ ਬਹੁਤ ਛੋਟੀ ਸੀ, ਪਰ ਭੈੜੇ ਤੋਂ ਭੈੜੇ ਹਾਲਾਤ ਨੂੰ ਵੀ ਸੰਭਾਲਣ ਲਈ ਉਹ ਇਕ ਪਰਪੱਕ ਨੇਤਾ ਸਨ। ਉਸ ਸਮੇਂ ਹਿੰਦੂ ਏਨੇ ਕਮਜ਼ੋਰ ਅਤੇ ਡਰਪੋਕ ਹੋ ਗਏ ਸਨ ਕਿ ਉਹ ਆਪਣੇ ਆਪ ਦਾ ਬਚਾਅ ਨਹੀਂ ਸੀ ਕਰ ਸਕਦੇ। ਮੁਸਲਮਾਨ ਹਾਕਮ, ਉਨ੍ਹਾਂ ਦੀਆਂ ਨੌਜਵਾਨ ਧੀਆਂ ਦੇ ਡੋਲੇ, ਲੁੱਟ ਲੈਂਦੇ ਸਨ। ਪੰਜ ਛੇ ਮੁਗਲ ਪੰਜਾਹ ਸੱਠ ਹਿੰਦੂਆਂ ਉਤੇ ਭਾਰੂ ਹੋ ਜਾਂਦੇ ਸਨ। ਉਸ ਦਾ ਕੀ ਕਾਰਨ ਸੀ। ਸ੍ਰੀ ਗੋਬਿੰਦ ਰਾਇ ਨੇ ਇਹ ਭਲੀਭਾਂਤ ਅਨੁਭਵ ਕੀਤਾ। ਫਰਕ ਕੇਵਲ ਹਥਿਆਰਬੱਧ ਹੋਣ ਦਾ ਸੀ।

ਹਿੰਦੂ ਨਿਹੱਥੇ ਹੁੰਦੇ ਸਨ, ਤੇ ਮੁਸਲਮਾਨ ਕਈ ਪ੍ਰਕਾਰ ਦੇ ਹਥਿਆਰ ਪਹਿਣਦੇ ਸਨ ਤੇ ਹਥਿਆਰ ਚਲਾਉਣ ਜਾਣਦੇ ਵੀ ਸੀ। ਇਸ ਲਈ ਸ੍ਰੀ ਗੋਬਿੰਦ ਰਾਇ ਨੇ ਇਹ ਫੈਸ਼ਲਾ ਕੀਤਾ ਕਿ ਸਾਰੀ ਸਿੱਖ ਕੌਮ ਨੂੰ ਹਥਿਆਰਬੱਧ ਕੀਤਾ ਜਾਵੇ। ਉਨ੍ਹਾਂ ਇਹ ਵੀ ਨਿਸ਼ਚਾ ਕੀਤਾ ਕਿ ਇਕ ਨਵਾਂ ਧਰਮ ਕਾਇਮ ਕੀਤਾ ਜਾਵੇ ਜਿਸ ਦੀ ਆਪਣੀ ਨਵੇਕਲੀ ਪਹਿਚਾਣ ਹੋਵੇ। ਸ੍ਰੀ ਗੁਰੂ ਹਰਿਗੋਬਿੰਦ ਜੀ ਵਾਂਗ, ਉਨ੍ਹਾਂ ਆਪਣੇ ਸਿੱਖਾਂ ਨੂੰ ਸੁਨੇਹੇ ਭੇਜ ਦਿੱਤੇ ਕਿ ਜਿਹੜੇ ਸਿੱਖ ਉਨ੍ਹਾਂ ਦੇ ਦਰਸ਼ਨਾਂ ਵਾਸਤੇ ਆਉਣ ਉਹ ਘੋੜੇ ਤੇ ਹਥਿਆਰ ਲੈ ਕੇ ਆਇਆ ਕਰਨ। ਉਹ ਸਿੱਖਾਂ ਨੂੰ ਆਪਣੀ ਸੈਨਾ ਵਿਚ ਭਰਤੀ ਵੀ ਕਰਨ ਲੱਗ ਗਏ। ਤੀਰ-ਅੰਦਾਜ਼ੀ, ਤਲਵਾਰ ਬਾਜ਼ੀ ਅਤੇ ਬੰਦੂਕ ਚਲਾਉਣ ਦੀ ਸਿਖਲਾਈ ਦੇਣ ਲੱਗੇ। ਸ਼ਿਕਾਰ ਖੇਡਣ ਦੀ ਪਰੰਪਰਾ ਨੂੰ ਉਨ੍ਹਾਂ ਫਿਰ ਤੋਰਿਆ। ਆਪਣੇ ਸੂਰਬੀਰ ਯੋਧਿਆਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਜਾਂਦੇ ਸਨ ਤੇ ਖ਼ੂਨਖਾਰ ਜਾਨਵਰਾਂ ਦਾ ਸ਼ਿਕਾਰ ਖੇਡਦੇ ਸਨ।

ਉਨ੍ਹਾਂ ਦੇ ਇਹ ਕਾਰਨਾਮੇ ਵੇਖ ਕੇ ਬੇਸ਼ਕ ਪਹਾੜੀ ਰਾਜੇ ਔਖੇ ਸਨ, ਪਰ ਗੁਰੂ ਜੀ ਨੇ ਕਿਸੇ ਦੀ ਪ੍ਰਵਾਹ ਨਾ ਕੀਤੀ ਤੇ ਆਪਣੇ ਅੰਤਮ ਮਨੋਰਥ ਵਲ ਤੁਰਦੇ ਗਏ। ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਬਾਅਦ ਬੇਸ਼ਕ ਸਿੱਖ ਇਹ ਚਾਹੁੰਦੇ ਸਨ ਕਿ ਮੁਗਲਾਂ ਨਾਲ ਟਕਰ ਲਈ ਜਾਵੇ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਉਡੀਕ ਕਰਨ ਵਾਸਤੇ ਕਿਹਾ। ਉਨ੍ਹਾਂ ਨੂੰ ਪੂਰਾ ਵਿਸ਼ਵਾਸ ਸੀ ਕਿ ਅਭਿਆਸ ਤੋਂ ਬਗੈਰ ਵੈਰੀ ਨੂੰ ਜਿੱਤਣਾ ਸੌਖਾ ਨਹੀਂ। ਇਸ ਲਈ ਉਨ੍ਹਾਂ ਨੇ ਹਥਿਆਰ ਜਮ੍ਹਾਂ ਕਰਨੇ ਸ਼ੁਰੂ ਕੀਤੇ। ਬਾਅਦ ਵਿਚ ਉਨ੍ਹਾਂ ਨੇ

ਰਣਜੀਤ ਨਗਾਰਾ ਵੀ ਬਣਵਾਇਆ ਜਿਸ ਦੀ ਗੂੰਜ ਸੁਣ ਕੇ ਪਹਾੜੀਆਂ ਦੇ ਕਲੇਜੇ ਕੰਬ ਜਾਂਦੇ ਸਨ। ਲੜਾਈ ਦੀਆਂ ਜਿਹੜੀਆਂ ਉਹ ਡੰਮੀ ਮਸ਼ਕਾਂ ਕਰਵਾਉਂਦੇ ਸਨ, ਉਸ ਨਾਲ ਸਿੱਖਾਂ ਵਿਚ ਜੰਗ ਲਈ ਅਥਾਹ ਜਜ਼ਬਾ ਪੈਦਾ ਹੁੰਦਾ ਸੀ।

ਬਾਅਦ ਵਿਚ ਉਨ੍ਹਾਂ ਜੋ ਲੜਾਈਆਂ ਲੜੀਆਂ ਉਨ੍ਹਾਂ ਤੋਂ ਭਲੀਭਾਂਤ ਪ੍ਰਗਟ ਹੋ ਜਾਂਦਾ ਹੈ ਕਿ ਉਹ ਇਕ ਲਾਸਾਨੀ ਸੂਰਬੀਰ ਯੋਧੇ ਸਨ, ਜਿਨ੍ਹਾਂ ਆਪਣੀ ਸਾਰੀ ਜ਼ਿੰਦਗੀ ਵਿਚ ਹਾਰ ਨਹੀਂ ਸੀ ਵੇਖੀ। ਉਨ੍ਹਾਂ ਦੀ ਇਸ ਸੂਝ-ਬੂਝ ਦਾ ਸਿੱਟਾ ਹੀ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗਲਾਂ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਤੇ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰੂਪ ਵਿਚ ਖਾਲਸੇ ਨੇ ਮੁਗਲ ਰਾਜ ਨੂੰ ਕੇਵਲ ਖਤਮ ਹੀ ਨਹੀਂ ਕੀਤਾ, ਬਲਕਿ ਆਪਣੇ ਦੇਸ਼ ਦੇ ਮਾਲਕ ਆਪ ਬਣ ਗਏ।

# ਅਨੰਦਪੁਰ ਸਾਹਿਬ

ਪਟਨੇ ਤੋਂ ਵਾਪਿਸ ਆ ਕੇ ਬਾਲਾ ਪ੍ਰੀਤਮ ਅਨੰਦਪੁਰ ਸਾਹਿਬ ਵਿਚ ਪਹੁੰਚ ਗਏ। ਗੁਰੂ ਜੀ ਨੇ ਬਚਪਨਾ ਅਤੇ ਜਵਾਨੀ ਇਸ ਸ਼ਹਿਰ ਵਿਚ ਹੀ ਬਤੀਤ ਕੀਤੀ। ਇਸ ਸ਼ਹਿਰ ਵਿਚ ਹੀ ਖਾਲਸਾ ਪੰਥ ਤਿਆਰ ਕੀਤਾ ਗਿਆ ਸੀ। ਇਸ ਲਈ ਇਸ ਸ਼ਹਿਰ ਦਾ ਬਾਲਾ ਪ੍ਰੀਤਮ ਜੀ ਦੇ ਜੀਵਨ ਨਾਲ ਬਹੁਤ ਡੂੰਘਾ ਸੁਮੇਲ ਹੈ। ਇਸ ਸ਼ਹਿਰ ਦੇ ਬਾਨੀ ਗੁਰੂ ਤੇਗ ਬਹਾਦਰ ਜੀ ਸਨ। ਮੁਗਲਾਂ ਦੇ ਅਤਿਆਚਾਰ ਅਤੇ ਜ਼ੁਲਮਾਂ ਕਰਕੇ ਗੁਰੂ ਜੀ ਇਹ ਸਮਝਦੇ ਸਨ ਕਿ ਮੈਦਾਨੀ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਨਾ ਕਠਨ ਹੋ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਆ ਵਸੇਬਾ ਕੀਤਾ ਸੀ।

ਗੁਰੂ ਤੇਗ ਬਹਾਦਰ ਜੀ ਨੇ ਕੀਰਤਪੁਰ ਦੇ ਨੇੜੇ ਹੀ ਸਤਲੁਜ ਦਰਿਆ ਦੇ ਕੰਢੇ ਨੈਣਾਂ ਦੇਵੀ ਦੇ ਪਹਾੜ ਕੋਲ ਮਾਖੋਵਾਲ ਦੇ ਪਿੰਡ ਦੀ ਜ਼ਮੀਨ ਖਰੀਦ ਲਈ ਸੀ। ਉਨ੍ਹਾਂ ਨੇ ਇਸ ਨਗਰ ਨੂੰ ਸੰਮਤ 1723 ਭਾਵ ਸੰਨ 1666 ਈ. ਵਿਚ ਆਬਾਦ ਕੀਤਾ। ਅੱਜ-ਕਲ੍ਹ ਇਹ ਸ਼ਹਿਰ ਰੋਪੜ ਜ਼ਿਲੇ ਦੀ ਇਕ ਤਹਿਸੀਲ ਅਤੇ ਉਪਮੰਡਲ ਹੈ।

ਇਸ ਨਗਰ ਨੂੰ ਆਬਾਦ ਕਰਨ ਲਗਿਆਂ ਗੁਰੂ ਤੇਗ ਬਹਾਦਰ ਜੀ ਨੇ ਕਿਹਾ ਕਿ ਇਸ ਨਗਰ ਦੇ ਵਾਸੀ ਨਾ ਕਿਸੇ ਤੋਂ ਭੈ ਖਾਣਗੇ ਅਤੇ ਨਾ ਕਿਸੇ ਨੂੰ ਭੈ ਦੇਣਗੇ। ਗੁਰੂ ਗੋਬਿੰਦ ਸਿੰਘ ਨੇ ਇਸ ਸ਼ਹਿਰ ਨੂੰ ਬਾਅਦ ਵਿਚ ਬਹੁਤ ਰੌਣਕਾਂ ਬਖਸ਼ੀਆਂ ਅਤੇ ਇਹ ਨਗਰ ਖਾਲਸੇ ਦਾ ਵਾਸੀ ਕਰਕੇ ਪ੍ਰਸਿੱਧ ਹੋਇਆ। ਸੰਨ 1689 ਈਸਵੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸ਼ਹਿਰ ਦੀ ਰੱਖਿਆ ਵਾਸਤੇ ਪੰਜ ਕਿਲ੍ਹੇ ਬਣਵਾਏ। ਇਨ੍ਹਾਂ ਕਿਲ੍ਹਿਆਂ ਦੇ ਨਾਂ ਹਨ, ਅਨੰਦਗੜ੍ਹ, ਲੋਹਗੜ੍ਹ, ਫਤਹਿਗੜ੍ਹ, ਕੇਸਗੜ੍ਹ ਅਤੇ ਹੋਲਗੜ੍ਹ।

ਸੰਨ 1699 ਈਸਵੀ ਵਿਚ ਤਖ਼ਤ ਕੇਸਗੜ੍ਹ ਉਤੇ ਖਾਲਸੇ ਦੀ ਸਿਰਜਣਾ ਪੰਜ ਪਿਆਰਿਆਂ ਦੇ ਰੂਪ ਵਿਚ ਕੀਤੀ। ਦਸਮੇਸ਼ ਪਿਤਾ ਨੇ ਏਥੇ ਦਸਮ ਗ੍ਰੰਥ ਦੀ ਸਿਰਜਣਾ ਕੀਤੀ ਜਿਸ ਵਿਚ 17195 ਛੰਦ, 16 ਪ੍ਰਮੁਖ ਰਚਨਾਵਾਂ ਅਤੇ 1428 ਪੰਨੇ ਹਨ। ਦਸਮ ਗ੍ਰੰਥ ਦਾ ਸਾਹਿਤ ਸੰਪੂਰਣ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਹੈ।

ਅਨੰਦਪੁਰ ਸਾਹਿਬ ਸਾਹਿਤ ਦਾ ਇਕ ਨਵੇਕਲਾ ਕੇਂਦਰ ਸੀ। ਦੂਰ-ਦੂਰ ਤੋਂ ਸਾਹਿਤਕਾਰ ਅਤੇ ਕਵੀ ਗੁਰੂ ਦੀ ਸ਼ੋਭਾ ਸੁਣ ਕੇ ਆਉਂਦੇ ਸਨ ਅਤੇ ਗੁਰੂ ਸਾਹਿਬ ਦੀ ਸਰਪ੍ਰਸਤੀ ਹੇਠ ਸਾਹਿਤ ਦੀ ਰਚਨਾ

ਕਰਦੇ ਸਨ। ਸੰਨ 1689 ਈਸਵੀ ਤੋਂ ਸੰਨ 1699 ਈਸਵੀ ਤਕ ਅਨੰਦਪੁਰ ਸਾਹਿਬ ਸਾਹਿਤ ਜਗਤ ਦਾ ਚਾਨਣ-ਮੁਨਾਰਾ ਬਣਿਆ ਰਿਹਾ। ਗੁਰੂ ਸਾਹਿਬ ਸਾਹਿਤਕਾਰਾਂ ਦੀ ਬਹੁਤ ਕਦਰ ਕਰਦੇ ਸਨ। ਉਹ ਉਨ੍ਹਾਂ ਨੂੰ ਕੇਵਲ ਆਦਰ ਹੀ ਨਹੀਂ ਦਿੰਦੇ ਸਨ, ਬਲਕਿ ਉਤਸ਼ਾਹ ਬਖਸ਼ਦੇ ਅਤੇ ਉਨ੍ਹਾਂ ਦੀ ਮਾਲੀ ਮਦਦ ਵੀ ਕਰਦੇ ਸਨ। ਕਈ ਇਤਿਹਾਸਕਾਰ ਲਿਖਦੇ ਹਨ ਕਿ ਅਨੰਦਪੁਰ ਸਾਹਿਬ ਵਿਖੇ ਗੁਰੂ ਦੇ ਦਰਬਾਰ ਵਿਚ 52 ਕਵੀ ਅਤੇ 36 ਲਿਖਾਰੀ ਲਗਾਤਾਰ ਸਾਹਿਤਕ ਰਚਨਾਵਾਂ ਦੀ ਰਚਨਾ ਕਰਦੇ ਰਹਿੰਦੇ ਸਨ ਅਤੇ ਚਾਰ ਲਿਖਾਰੀ ਗੁਰੂ ਸਾਹਿਬ ਦੀਆਂ ਰਚਨਾਵਾਂ ਨੂੰ ਸੁੰਦਰ ਲਿਖਾਈ ਵਿਚ ਲਿਖਦੇ ਰਹਿੰਦੇ ਸਨ।

ਇਸ ਤਰ੍ਹਾਂ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਦਾ ਜ਼ਰਾ-ਜ਼ਰਾ ਵੀ ਗੁਰੂ ਸਾਹਿਬ ਦੀ ਚਰਨ-ਛੋਹ ਅਤੇ ਉਨ੍ਹਾਂ ਦੇ ਸਰਬ-ਵਿਆਪੀ ਸੰਦੇਸ਼ ਨੂੰ ਆਪਣੇ ਵਿਚ ਲੁਕਾਈ ਬੈਠਾ ਹੈ।


Sri Anandpur Sahib

# ਗੁਰ ਗੱਦੀ

ਗੁਰੂ ਗੋਬਿੰਦ ਸਿੰਘ ਜੀ 11 ਨਵੰਬਰ ਸੰਨ 1675 ਈਸਵੀ ਨੂੰ ਅਨੰਦਪੁਰ ਸਾਹਿਬ ਵਿਖੇ ਗੁਰ-ਗੱਦੀ ਤੇ ਬਿਰਾਜਮਾਨ ਹੋਏ। ਬਾਬਾ ਬੁੱਢਾ ਜੀ ਦੇ ਵੰਸ਼ ਵਿਚੋਂ ਬਾਬਾ ਰਾਮ ਕੌਰ ਜੀ ਨੇ ਹੀਰਿਆਂ ਮੋਤੀਆਂ ਨਾਲ ਜੜੀ ਦਸਤਾਰ ਪੇਸ਼ ਕਰਕੇ ਕਲਗੀ ਸਜਾਈ। ਮੋਤੀਆਂ ਦੀ ਮਾਲਾ, ਤੀਰ ਕਮਾਨ, ਕਿਰਪਾਨ, ਘੋੜਾ, ਬਾਜ਼, ਅਤੇ ਪੰਜ ਮੋਹਰਾਂ ਪੇਸ਼ ਕੀਤੀਆਂ। ਉਸ ਤੋਂ ਬਾਅਦ ਦੂਰ-ਦੂਰ ਤੋਂ ਆਈ ਸੰਗਤ ਨੇ ਵੱਡਮੁਲੀਆਂ ਭੇਟਾਵਾਂ ਪੇਸ਼ ਕੀਤੀਆਂ। ਗੁਰਿਆਈ ਦੇ ਸਿੰਘਾਸਣ ਤੇ ਬਿਰਾਜਮਾਨ ਹੋਏ ਗੁਰੂ ਜੀ ਬਹੁਤ ਸ਼ੋਭ ਰਹੇ ਸਨ। ਸਾਰੀ ਸੰਗਤ ਵਿਚ ਚਾਅ ਤੇ ਖੇੜਾ ਸੀ। ਰਾਗੀ ਸਿੰਘ ਗੁਰਬਾਣੀ ਦਾ ਮਨੋਹਰ ਕੀਤਰਨ ਕਰ ਰਹੇ ਸਨ।

ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਗੁਰੂ-ਵੰਸ਼ ਦੇ ਸਭ ਵਡੇਰਿਆਂ, ਬਾਬਾ ਰਾਮ ਕੌਰ ਜੀ, ਬਾਬਾ ਗੁਰਦਿੱਤਾ ਜੀ ਅਤੇ ਸ਼ਰਧਾਲੂਆਂ ਨੂੰ ਸਰੋਪੇ ਬਖਸ਼ੇ।

ਔਰੰਗਜ਼ੇਬ ਨੇ ਬੇਸ਼ੱਕ ਸਿੱਖਾਂ ਉਤੇ ਬਹੁਤ ਸਖਤੀ ਕੀਤੀ ਹੋਈ ਸੀ ਪਰ ਇਸ ਦੇ ਬਾਵਜੂਦ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਅਨੰਦਪੁਰ ਸਾਹਿਬ ਪੁੱਜੇ। ਦੱਸਿਆ ਜਾਂਦਾ ਹੈ ਕਿ ਪੰਜਾਹ ਹਜ਼ਾਰ ਰੁਪੈ ਦਾ ਉਸ ਦਿਨ ਕੜਾਹ ਪ੍ਰਸ਼ਾਦਿ ਹੀ ਵਰਤਾਇਆ ਗਿਆ ਅਤੇ ਗੁਰੂ ਦਾ ਲੰਗਰ ਦਿਨ ਦੇ ਬਾਰਾਂ ਵਜੇ ਤੋਂ ਲੈ ਕੇ ਰਾਤ ਦੇ ਬਾਰਾਂ ਵਜੇ ਤੱਕ ਚਲਦਾ ਰਿਹਾ।

ਗੁਰ-ਗੱਦੀ ਤੇ ਬੈਠਦਿਆਂ ਹੀ ਗੁਰੂ ਜੀ ਨੇ ਇਹ ਅਨੁਭਵ ਕੀਤਾ ਕਿ ਹੁਣ ਜ਼ੁਲਮ ਦੇ ਸਾਹਮਣੇ ਸਿਰ ਨਿਵਾਉਣ ਦਾ ਸਮਾਂ ਲੰਘ ਗਿਆ ਹੈ। ਇਸ ਜ਼ੁਲਮ ਅਤੇ ਅਤਿਆਚਾਰ ਦਾ ਹੁਣ ਡੱਟ ਕੇ ਮੁਕਾਬਲਾ ਕਰਨਾ ਪਵੇਗਾ।

ਜਦ ਦਿੱਲੀ ਵਿਚ ਜ਼ਾਲਮਾਂ ਨੇ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਸੀ ਤਾਂ ਕੋਈ ਵੀ ਸੂਰਮਾਂ ਸੀਸ ਅਤੇ ਧੜ ਚੁੱਕਣ ਨੂੰ ਤਿਆਰ ਨਹੀਂ ਸੀ ਹੋਇਆ। ਜਿਹੜੇ ਕੱਟੜ ਸਿੱਖ ਵੀ ਸਨ ਉਹ ਵੀ ਸਿੱਖ ਹੋਣ ਤੋਂ ਮੁਕਰ ਗਏ ਸਨ।

ਗੁਰੂ ਸਾਹਿਬ ਨੇ ਹੁਣ ਇਹ ਸੋਚਿਆ ਕਿ ਹੁਣ ਇਕ ਐਸੀ ਕੌਮ ਤਿਆਰ ਕੀਤੀ ਜਾਵੇ ਜਿਹੜੀ ਜ਼ੁਲਮ ਦਾ ਖਿੜੇ ਮੱਥੇ ਮੁਕਾਬਲਾ ਕਰੇ ਅਤੇ ਕੁਰਬਾਨੀ ਕਰਨ ਤੋਂ ਕਦੇ ਵੀ ਪਿੱਛੇ ਨਾ ਹਟੇ। ਉਨ੍ਹਾਂ ਨੇ ਇਹ ਵੀ ਵਿਚਾਰ ਬਣਾਇਆ ਕਿ ਸਿੱਖਾਂ ਦਾ ਐਸਾ ਰੂਪ ਬਣਾ ਦਿੱਤਾ ਜਾਵੇ ਕਿ ਉਹ ਲੱਖਾਂ ਵਿਚ ਖਲੋਤੇ ਵੀ ਪਛਾਣੇ ਜਾ ਸਕਣ।

ਗੁਰ-ਗੱਦੀ ਤੇ ਬੈਠਦਿਆਂ ਹੀ ਗੁਰੂ ਸਾਹਿਬ ਨੇ ਅੱਗੇ ਪਿੱਛੇ ਤੱਕਿਆ ਕਿ ਹੁਣ ਉਨ੍ਹਾਂ ਨੂੰ ਕੀ ਕਰਨਾ ਚਾਹੀਦਾ ਹੈ। ਜਿਸ ਕਾਰਜ ਲਈ ਉਹ ਇਸ ਸੰਸਾਰ ਵਿਚ ਆਏ ਸਨ ਉਸ ਕਾਰਜ ਨੂੰ ਸੰਪੂਰਣ ਕਰਨ ਲਈ ਹੁਣ ਤੋਂ ਉਪਾਅ ਅਰੰਭ ਕਰਨੇ ਜ਼ਰੂਰੀ ਸਨ। ਇਸ ਲਈ ਉਨ੍ਹਾਂ ਨੇ ਤਿੰਨਾਂ ਕਾਰਜਾਂ ਵਲ ਧਿਆਨ ਦੇਣਾ ਅਰੰਭ ਕੀਤਾ। ਸਭ ਤੋਂ ਪਹਿਲਾਂ ਉਨ੍ਹਾਂ ਆਪਣਾ ਮਨ ਧਨ ਅਤੇ ਤਨ ਪੜ੍ਹਾਈ ਵਿਚ ਲਾ ਦਿੱਤਾ, ਉਨ੍ਹਾਂ ਫ਼ਾਰਸੀ, ਸੰਸਕ੍ਰਿਤ, ਬ੍ਰਿਜਭਾਸ਼ਾ ਅਤੇ ਪੰਜਾਬੀ ਦੀ ਪੜ੍ਹਾਈ ਵਿਚ ਨਿਪੁੰਨਤਾ ਪ੍ਰਾਪਤ ਕੀਤੀ। ਆਪਣੀ ਫੌਜੀ ਤਾਕਤ ਨੂੰ ਵਧਾਉਣ ਵਾਸਤੇ ਫੌਜ ਦੀ ਭਰਤੀ ਅਰੰਭ ਕਰ ਦਿੱਤੀ। ਵੱਡੇ-ਵੱਡੇ ਸੂਰਬੀਰ

ਉਨ੍ਹਾਂ ਪਾਸ ਆਉਣ ਲੱਗੇ। ਤੀਸਰਾ ਕੰਮ ਸੀ ਸੈਨਿਕ ਸਿਖਲਾਈ ਦਾ, ਇਸ ਵਾਸਤੇ ਉਨ੍ਹਾਂ ਨੇ ਤਜਰਬੇ ਕਾਰ ਯੋਧਿਆਂ ਨੂੰ ਸਿਖਲਾਈ ਤੇ ਲਾ ਦਿੱਤਾ। ਇਸ ਤਰ੍ਹਾਂ ਅਨੰਦਪੁਰ ਵਿਚ ਦਿਨੋ-ਦਿਨ ਰੌਣਕਾਂ ਵਧਣ ਲੱਗੀਆ।



# ਭਾਈ ਦੁਲਚਾ

ਮੁਲਤਾਨ ਵਿਖੇ ਗੁਰੂ ਤੇਗ ਬਹਾਦਰ ਜੀ ਦਾ ਇਕ ਸਿੱਖ ਰਹਿੰਦਾ ਸੀ, ਜਿਹੜਾ ਕਿ ਬਹੁਤ ਅਮੀਰ ਸੀ। ਉਸ ਨੂੰ ਲੋਕ ਰੂਪਾ ਸੇਠ ਕਹਿੰਦੇ ਸਨ। ਮੁਲਤਾਨ ਵਿਚ ਇਕ ਡਾਕੂ ਰਹਿੰਦਾ ਸੀ ਜਿਸ ਦਾ ਨਾਂ ਵੀ ਰੂਪਾ ਸੀ। ਇਕ ਵਾਰ ਰੂਪਾ ਡਾਕੂ ਨੇ ਡਾਕਾ ਮਾਰਿਆ, ਕੋਤਵਾਲ ਨੂੰ ਜਦ ਪਤਾ ਲੱਗਾ ਕਿ ਡਾਕਾ ਰੂਪੇ ਮਾਰਿਆ ਹੈ ਤਾਂ ਉਸ ਰੂਪੇ ਡਾਕੂ ਨੂੰ ਫੜਨ ਦੀ ਬਜਾਏ ਰੂਪੇ ਸੇਠ ਨੂੰ ਫੜ ਲਿਆ। ਰੂਪਾ ਸੇਠ ਗੁਰੂ ਦਾ ਸਿੱਖ ਸੀ ਅਤੇ ਸੱਚਾ ਸੀ। ਉਸ ਸੱਚੇ ਦਿਲੋਂ ਸਤਿਗੁਰੂ ਪਾਸ ਅਰਦਾਸ ਕੀਤੀ ਕਿ ਕਿਸੇ ਤਰ੍ਹਾਂ ਉਸ ਦੀ ਇੱਜ਼ਤ ਰਹਿ ਜਾਵੇ। ਅਗਲੇ ਦਿਨ ਹੀ ਉਸਦੀ ਬੇਨਤੀ ਸੁਣੀ ਗਈ, ਕਿਉਂਕਿ ਲਾਗਲੇ ਪਿੰਡ ਦੇ ਇਕ ਕੋਤਵਾਲ ਨੇ ਉਸ ਕੋਤਵਾਲ ਪਾਸ ਸੁਨੇਹਾ ਭੇਜਿਆ ਕਿ ਅਸਲੀ ਰੂਪਾ ਡਾਕੂ ਫੜਿਆ ਗਿਆ ਹੈ ਅਤੇ ਚੋਰੀ ਦਾ ਮਾਲ ਵੀ ਫੜਿਆ ਗਿਆ ਹੈ, ਇਸ ਲਈ ਰੂਪੇ ਸੇਠ ਨੂੰ ਛੱਡ ਦਿੱਤਾ ਜਾਵੇ। ਤਦ ਰੂਪੇ ਸੇਠ ਦੀ ਖਲਾਸੀ ਹੋ ਗਈ ਅਤੇ ਉਸ ਦੀ ਇੱਜ਼ਤ ਵੀ ਰਹਿ ਗਈ।

ਜਦ ਉਸ ਨੂੰ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਗੁਰ-ਗੱਦੀ ਤੇ ਬਿਰਾਜਮਾਨ ਹੋ ਰਹੇ ਹਨ ਅਤੇ ਦੂਰ-ਦੂਰ ਤੋਂ ਸਿੱਖ ਸੰਗਤਾਂ ਸੁਗਾਤਾਂ ਲੈ ਕੇ ਜਾ ਰਹੀਆਂ ਹਨ ਤਾਂ ਉਸਦਾ ਵੀ ਮਨ ਬਣਿਆ ਕਿ ਉਹ ਵਧੀਆ ਸੁਗਾਤਾਂ ਗੁਰੂ ਜੀ ਨੂੰ ਭੇਟ ਕਰੇਗਾ। ਉਸ ਬਹੁਤ ਸਾਰੇ ਸੁੰਦਰ ਹੀਰਿਆਂ ਮੋਤੀਆਂ ਦੇ ਹਾਰ ਬਣਵਾਏ ਅਤੇ ਗੁਰੂ ਸਾਹਿਬ ਦੇ ਮੇਚ ਦੇ ਦੋ ਜੜਾਊ ਕੜਿਆਂ ਦੀ ਜੋੜੀ ਬਣਵਾਈ।

ਪਰ ਕੁਝ ਮਜਬੂਰੀ ਹੋ ਜਾਣ ਕਾਰਨ ਜਦ ਉਹ ਅਨੰਦਪੁਰ ਨਾ ਜਾ ਸਕਿਆ ਤਾਂ ਉਸ ਇਹ ਸੁਗਾਤਾਂ ਓਥੋਂ ਦੇ ਮਸੰਦ ਭਾਈ ਦੁਲਚੇ ਦੇ ਹੱਥ ਭੇਜ ਦਿੱਤੀਆਂ।

ਭਾਈ ਦੁਲਚੇ ਦਾ ਮਨ ਬੇਈਮਾਨ ਹੋ ਗਿਆ, ਉਸ ਜੜਾਊ ਕੜਿਆਂ ਦੀ ਜੋੜੀ ਤਾਂ ਆਪਣੀ ਪੱਗ ਵਿਚ ਲੁਕਾ ਕੇ ਰੱਖ ਲਈ ਅਤੇ ਹੀਰੇ ਮੋਤੀਆਂ ਦੇ ਹਾਰ ਗੁਰੂ ਸਾਹਿਬ ਨੂੰ ਭੇਟ ਕਰ ਦਿੱਤੇ। ਪਰ ਗੁਰੂ ਜੀ ਅੰਤਰਜਾਮੀ ਸਨ। ਉਨ੍ਹਾਂ ਨੂੰ ਦੁਲਚੇ ਦੀ ਚਲਾਕੀ ਦਾ ਪਤਾ ਲੱਗ ਗਿਆ। ਅਗਲੇ ਦਿਨ ਜਦ ਦਰਬਾਰ ਲਗਿਆ ਅਤੇ ਗੁਰੂ ਜੀ ਤਖ਼ਤ ਦੇ ਉਤੇ ਆ ਕੇ ਬਿਰਾਜਮਾਨ ਹੋਏ ਤਾਂ ਉਨ੍ਹਾਂ ਕਿਹਾ ਕਿ ਭਾਈ ਦੁਲਚਾ ਕਿਥੇ ਹੈ, ਉਹ ਤੁਰੰਤ ਮੇਰੇ ਸਾਹਮਣੇ ਹਾਜ਼ਰ ਹੋਣ। ਦੁਲਚਾ ਝੱਟ ਉੱਠ ਕੇ ਗੁਰੂ ਜੀ ਪਾਸ ਪਹੁੰਚ ਗਿਆ।

ਗੁਰੂ ਜੀ ਨੇ ਉਸ ਨੂੰ ਕਿਹਾ, "ਭਾਈ ਦੁਲਚਾ ਤੁਸੀਂ ਮੇਰੇ ਵਾਸਤੇ ਕਿਹੜੀ ਸੁਗਾਤ ਲੈ ਕੇ ਆਏ ਹੋ ?" ਭਾਈ ਦੁਲਚੇ ਨੇ ਕਿਹਾ, "ਮਹਾਰਾਜ ਮੈਂ ਤਾਂ ਜੋ ਕੁਝ ਲਿਆਇਆ ਸੀ, ਕਲ੍ਹ ਆਪ ਜੀ ਅੱਗੇ ਭੇਟ ਕਰ ਚੁਕਾ ਹਾਂ"। ਗੁਰੂ ਜੀ ਨੇ ਫਿਰ ਕਿਹਾ, "ਭਾਈ ਦੁਲਚੇ ਚੰਗੀ ਤਰ੍ਹਾਂ ਯਾਦ ਕਰ ਲੈ, ਕੋਈ ਚੀਜ਼ ਰਹਿ ਤਾਂ ਨਹੀਂ ਗਈ, ਕਿਸੇ ਪ੍ਰੇਮੀ ਨੇ ਸੁਗਾਤ ਭੇਜੀ ਹੋਵੇ ਅਤੇ ਆਪ ਭੇਟ ਕਰਨੀ ਭੁੱਲ ਗਏ ਹੋਵੋ।"

ਦੁਲਚਾ ਗੁਰੂ ਸਾਹਿਬ ਦੀ ਇਹ ਗੱਲ ਸੁਣ ਕੇ ਬੜੇ ਰੋਹ ਵਿਚ ਆ ਗਿਆ, ਉਹ ਕਹਿਣ ਲੱਗਾ, "ਤੁਸੀਂ

ਮੇਰੇ ਨਾਲ ਬਾਲਾਂ ਵਾਲਾ ਵਰਤਾਓ ਕਰ ਰਹੇ ਹੋ, ਮੈਂ ਪਿਛਲੇ ਪੰਜਾਹ ਸਾਲਾਂ ਤੋਂ ਗੁਰੂ ਘਰ ਦੀ ਸੇਵਾ ਕਰ ਰਿਹਾ ਹਾਂ ਅਤੇ ਤੁਸੀਂ ਮੇਰੇ ਤੇ ਸ਼ੱਕ ਕਰ ਰਹੇ ਹੋ ਅਤੇ ਭਰੇ ਦਰਬਾਰ ਵਿਚ ਮੇਰੀ ਇੱਜ਼ਤ ਨੂੰ ਹੱਥ ਪਾ ਰਹੇ ਹੋ।''

ਗੁਰੂ ਜੀ ਮੁਸਕਰਾਏ ਅਤੇ ਕਹਿਣ ਲੱਗੇ, ਜ਼ਰਾ ਮੇਰੇ ਨਜ਼ਦੀਕ ਆਓ। ਜਦ ਭਾਈ ਦੁਲਚਾ ਉਨ੍ਹਾਂ ਦੇ ਲਾਗੇ ਗਿਆ ਤਾਂ ਗੁਰੂ ਜੀ ਨੇ ਜ਼ੋਰ ਨਾਲ ਹੱਥ ਮਾਰ ਕੇ ਦੁਲਚੇ ਦੀ ਪੱਗ ਲਾਹ ਕੇ ਵਗਾਹ ਮਾਰੀ ਅਤੇ ਕਹਿਣ ਲੱਗੇ, ''ਪਹਿਲਾਂ ਤਾਂ ਮੈਂ ਤੈਨੂੰ ਕੁਝ ਨਹੀਂ ਸੀ ਕਿਹਾ, ਇੱਜ਼ਤ ਨੂੰ ਹੱਥ ਹੁਣ ਪਾਇਆ ਹੈ।''

ਸਾਰੀ ਸੰਗਤ ਹੈਰਾਨ ਰਹਿ ਗਈ ਕਿ ਗੁਰੂ ਜੀ ਵੀ ਗੁੱਸੇ ਵਿਚ ਆ ਸਕਦੇ ਹਨ। ਪਰ ਉਨ੍ਹਾਂ ਦੀ ਹੈਰਾਨੀ ਵਿਚ ਉਸ ਵੇਲੇ ਹੋਰ ਵਾਧਾ ਹੋਇਆ ਜਦ ਸੋਨੇ ਦੇ ਜੜਾਊ ਕੜਿਆਂ ਦੀ ਜੋੜੀ ਬਾਹਰ ਡਿੱਗ ਪਈ ਅਤੇ ਇਕ ਸਿੱਖ ਨੇ ਚੁੱਕ ਕੇ ਗੁਰੂ ਸਾਹਿਬ ਨੂੰ ਫੜਾਈ। ਗੁਰੂ ਸਾਹਿਬ ਨੇ ਕਿਹਾ, ''ਭਾਈ ਦੁਲਚਾ



ਹੁਣ ਦੱਸੋ, ਤੁਹਾਡੀ ਇੱਜ਼ਤ ਵਿਚ ਕੀ ਲੁਕਿਆ ਪਿਆ ਸੀ। ਜਿਸ ਗੁਰੂ ਦੇ ਪਿਆਰੇ ਨੇ ਬੜੀ ਰੀਝ ਨਾਲ ਇਹ ਕੜੇ ਭੇਜੇ ਸਨ ਉਹ ਭਲਾ ਪੁਰਖ ਕੀ ਸੋਚਦਾ ਹੋਵੇਗਾ?''

ਭਾਈ ਦੁਲਚਾ ਬਹੁਤ ਸ਼ਰਮਿੰਦਾ ਹੋਇਆ ਅਤੇ ਗੁਰੂ ਜੀ ਦੇ ਚਰਨਾਂ ਤੇ ਪੱਗ ਰੱਖ ਕੇ ਮਿੰਨਤਾਂ ਤਰਲੇ ਕਰਨ ਲੱਗਾ, ''ਮਹਾਰਾਜ ਮੈਨੂੰ ਬਖਸ਼ ਲਵੋ, ਮੈਂ ਤਾਂ ਤੁਹਾਨੂੰ ਛੋਟਾ ਬਾਲਕ ਹੀ ਸਮਝਿਆ, ਤੁਸੀਂ ਤਾਂ ਸਤਿਗੁਰ ਅੰਤਰਜਾਮੀ ਆਪ ਪ੍ਰਮੇਸ਼ਰ ਹੋ। ਮੇਰੇ ਤੇ ਕਿਰਪਾ ਕਰੋ ਅਤੇ ਮੇਰੀ ਭੁੱਲ ਬਖਸ਼ ਦੇਵੋ।''

ਗੁਰੂ ਜੀ ਨੇ ਫੁਰਮਾਇਆ, ''ਭਾਈ ਦੁਲਚੇ ਗੁਰੂ ਘਰ ਵਿਚ ਬਖਸ਼ਿਸ਼ ਦੀ ਕੋਈ ਘਾਟ ਨਹੀਂ, ਜਾਹ ਤੈਨੂੰ ਬਖਸ਼ ਦਿੱਤਾ, ਪਰ ਅੱਗੇ ਤੋਂ ਅਜਿਹੀ ਹੇਰਾਫੇਰੀ ਨਾ ਕਰੀਂ।'' ਦੁਲਚਾ ਬਹੁਤ ਖੁਸ਼ ਹੋਇਆ ਅਤੇ ਉਸ ਦਾ ਅਤੇ ਸਾਰੀ ਸੰਗਤ ਦਾ ਗੁਰੂ ਸਾਹਿਬ ਉਤੇ ਅਥਾਹ ਭਰੋਸਾ ਅਤੇ ਸਿਦਕ ਬੱਝ ਗਿਆ।

## ਕਾਬਲੀ ਤੰਬੂ

ਉਸ ਸਮੇਂ ਸ਼ਾਮਿਆਨੇ ਅਤੇ ਤੰਬੂ ਬਨਾਉਣ ਵਿਚ ਅਫਗਾਨਿਸਤਾਨ ਦਾ ਸ਼ਹਿਰ ਕਾਬਲ ਬਹੁਤ ਪ੍ਰਸਿੱਧ ਸੀ। ਬਾਦਸ਼ਾਹ ਔਰੰਗਜ਼ੇਬ ਨੇ ਇਕ ਬਹੁਤ ਵਧੀਆ ਤੇ ਸੁੰਦਰ ਤੰਬੂ ਮੰਗਵਾਇਆ, ਜਿਸ ਨੂੰ ਵੇਖਣ ਵਾਸਤੇ ਵੀ ਕਈ ਲੋਕ ਤਰਸਦੇ ਸਨ। ਉਸ ਉਤੇ ਸੋਨੇ ਅਤੇ ਚਾਂਦੀ ਦੇ ਤਿੱਲੇ ਨਾਲ ਕਈ ਪ੍ਰਕਾਰ ਦੇ ਵੇਲ ਬੂਟੇ, ਪੰਛੀ, ਜਾਨਵਰ ਅਤੇ ਦ੍ਰਿਸ਼ ਬਣਾਏ ਗਏ ਸਨ। ਜਦ ਦਿੱਲੀ ਦੇ ਸਿੱਖਾਂ ਨੇ ਉਸ ਤੰਬੂ ਨੂੰ ਵੇਖਿਆ ਤਾਂ ਉਨ੍ਹਾਂ ਵੀ ਕਾਬਲ ਦੇ ਸਿੱਖਾਂ ਨੂੰ ਲਿਖਿਆ ਕਿ ਉਹ ਇਕ ਵਧੀਆ ਤੰਬੂ ਗੁਰੂ ਜੀ ਲਈ ਬਣਾ ਕੇ ਭੇਜਣ।

ਕਾਬਲ ਵਿਚ ਇਕ ਬਹੁਤ ਅਮੀਰ ਆਦਮੀ ਰਹਿੰਦਾ ਸੀ, ਜਿਸ ਦਾ ਨਾਂ ਦੁਨੀ ਚੰਦ ਸੀ। ਜਦ ਦੁਨੀ ਚੰਦ ਨੇ ਤੰਬੂ ਬਨਾਉਣਾ ਆਰੰਭ ਕੀਤਾ ਤਾਂ ਓਥੋਂ ਦੇ ਦੋ ਹੋਰ ਸਿੱਖਾਂ ਨੇ ਉਸ ਦੀ ਸਹਾਇਤਾ ਕੀਤੀ ਅਤੇ ਤੰਬੂ ਵਿਚ ਏਨੀ ਵਧੀਆ ਚਿੱਤਰਕਾਰੀ ਕੀਤੀ ਕਿ ਉਹ ਬਾਦਸ਼ਾਹ ਦੇ ਤੰਬੂ ਨਾਲੋਂ ਕਈ ਗੁਣਾਂ ਵਧੀਆ ਸੀ। ਇਹ ਅਕਾਰ ਵਿਚ ਵੀ ਏਡਾ ਵੱਡਾ ਸੀ ਕਿ ਇਸ ਵਿਚ ਗੁਰੂ ਸਾਹਿਬ ਦਾ ਦਰਬਾਰ ਵੀ ਲੱਗ ਸਕਦਾ ਸੀ। ਦੱਸਿਆ ਜਾਂਦਾ ਹੈ ਕਿ ਉਸ ਸਮੇਂ ਦੁਨੀ ਚੰਦ ਨੇ ਇਸ ਉਤੇ ਢਾਈ ਲੱਖ ਰੁਪਏ ਖਰਚ ਕੀਤੇ। ਅੱਜ ਦੇ ਹਿਸਾਬ ਨਾਲ ਤਾਂ ਖਰਚਾ ਕਰੋੜ ਨੂੰ ਵੀ ਟਪ ਜਾਂਦਾ ਹੈ।

ਸੰਨ 1680 ਈਸਵੀ ਵਿਚ ਵਿਸਾਖੀ ਦੇ ਸਮੇਂ ਕਾਬਲ, ਕੰਧਾਰ, ਗ਼ਜਨੀ ਆਦਿ ਦੇਸ਼ਾਂ ਅਤੇ ਆਪਣੇ ਦੇਸ਼ ਤੋਂ ਬਹੁਤ ਸੰਗਤ ਗੁਰੂ ਦੇ ਦਰਸ਼ਨਾਂ ਨੂੰ ਆਈ। ਉਹ ਆਪਣੇ ਨਾਲ ਬਹੁਤ ਸੁਗਾਤਾਂ ਲਿਆਏ। ਇਨ੍ਹਾਂ ਸੁਗਾਤਾਂ ਵਿਚ ਕਾਬਲੀ ਤੰਬੂ, ਈਰਾਨੀ ਕਾਲੀਨ, ਧੁੱਸੇ, ਗਲੀਚੇ ਅਤੇ ਚਾਦਰਾਂ ਸ਼ਾਮਲ ਸਨ।

ਜਦ ਰਾਜਾ ਰਤਨ ਚੰਦ ਪਰਿਵਾਰ ਸਹਿਤ ਅਨੰਦਪੁਰ ਸਾਹਿਬ ਆਏ ਤਾਂ ਉਨ੍ਹਾਂ ਨੂੰ ਇਸ ਕਾਬਲੀ

ਤੰਬੂ ਵਿਚ ਠਹਿਰਾਇਆ ਗਿਆ। ਇਸ ਤੰਬੂ ਦੀ ਅਲੌਕਿਕ ਦਿੱਖ ਵੇਖ ਕੇ ਰਾਜਾ ਰਤਨ ਚੰਦ ਦੰਗ ਰਹਿ ਗਿਆ। ਉਹ ਸਮਝਦਾ ਸੀ ਕਿ ਉਹ ਇਕ ਰਿਆਸਤ ਦਾ ਰਾਜਾ ਹੈ ਅਤੇ ਉਸ ਪਾਸ ਧਨ ਦੀ ਕੋਈ ਘਾਟ ਨਹੀਂ, ਪਰ ਇਸ ਸ਼ਾਹੀ ਤੰਬੂ ਨੂੰ ਵੇਖ ਕੇ ਉਹ ਆਪਣੇ ਆਪ ਨੂੰ ਛੋਟਾ-ਛੋਟਾ ਅਨੁਭਵ ਕਰਨ ਲੱਗਾ।



# ਰਾਜਾ ਰਤਨ ਰਾਏ

ਉਨ੍ਹਾਂ ਸਮਿਆਂ ਵਿਚ ਆਸਾਮ ਇਕ ਵੱਡੀ ਰਿਆਸਤ ਸੀ, ਓਥੋਂ ਦੇ ਰਾਜੇ ਦਾ ਨਾਂ ਰਾਜਾ ਰਾਮ ਰਾਏ ਸੀ। ਰਾਜਾ ਰਾਮ ਰਾਏ ਪਾਸ ਬਹੁਤ ਧਨ ਦੌਲਤ ਅਤੇ ਆਦਰ ਮਾਣ ਸੀ, ਪਰ ਉਨ੍ਹਾਂ ਦੇ ਘਰ ਪ੍ਰਭੂ ਨੇ ਬੱਚੇ ਦੀ ਦਾਤ ਨਹੀਂ ਸੀ ਦਿੱਤੀ। ਪਟਨੇ ਤੋਂ ਜਦ ਗੁਰੂ ਤੇਗ ਬਹਾਦਰ ਜੀ ਆਸਾਮ ਗਏ ਤਾਂ ਰਾਜਾ ਰਾਮ ਰਾਏ ਨੇ ਗੁਰੂ ਸਾਹਿਬ ਨੂੰ ਉਚੇਚਾ ਬੁਲਾਇਆ। ਉਨ੍ਹਾਂ ਦਾ ਦਿਲੋਂ ਸਤਿਕਾਰ ਕੀਤਾ ਅਤੇ ਆਪਣੇ ਮਨ ਦੀ ਗੱਲ ਵੀ ਕਹਿ ਦਿੱਤੀ। ਰਾਜੇ ਰਾਮ ਰਾਏ ਨੇ ਕਿਹਾ, "ਮਹਾਰਾਜ ਮੇਰੀ ਇਹ ਰਾਜਾਸ਼ਾਹੀ ਕਿਸ ਕੰਮ, ਜੇ ਇਸ ਦਾ ਵਾਰਿਸ ਹੀ ਨਹੀਂ ਹੈ, ਰਾਣੀ ਬਹੁਤ ਉਦਾਸ ਰਹਿੰਦੀ ਹੈ ਅਤੇ ਮੇਰਾ ਵੀ ਮਨ ਰਾਜ ਕਾਜ ਵਿਚ ਨਹੀਂ ਲੱਗ ਰਿਹਾ ਹੈ। ਤੁਸੀਂ ਸਾਰੀਆਂ ਦਾਤਾਂ ਦੇ ਮਾਲਕ ਹੋ, ਮੈਨੂੰ ਇਕ ਪੁੱਤ ਦੀ ਬਖਸ਼ਿਸ਼ ਕਰੋ।" ਗੁਰੂ ਤੇਗ ਬਹਾਦਰ ਜੀ ਮੁਸਕਰਾਏ ਅਤੇ ਕਹਿਣ ਲੱਗੇ, "ਇਹ ਤੁਹਾਡਾ ਭੁਲੇਖਾ ਹੈ, ਦਾਤਾਂ ਤਾਂ ਇਕ ਪ੍ਰਭੂ ਦਿੰਦਾ ਹੈ ਅਤੇ ਦਾਤ ਦੇ ਕੇ ਕਿਸੇ ਤੇ ਆਪਣਾ ਅਹਿਸਾਨ ਨਹੀਂ ਜਤਾਉਂਦਾ। ਉਸ ਘਰ ਕੋਈ ਘਾਟ ਨਹੀਂ, ਇਕ ਪ੍ਰਭੂ ਦੇ ਨਾਮ ਦਾ ਸਿਮਰਨ ਕਰੋ, ਸਭ ਕੁਝ ਤੁਹਾਨੂੰ ਮਿਲ ਜਾਵੇਗਾ"।

ਪ੍ਰਭੂ ਦੇ ਭਾਣੇ ਅਨੁਸਾਰ ਇਕ ਸਾਲ ਬਾਅਦ ਉਨ੍ਹਾਂ ਦੇ ਘਰ ਪੁੱਤਰ ਪੈਦਾ ਹੋਇਆ। ਜਿਸ ਦਾ ਨਾਂ ਉਨ੍ਹਾਂ ਨੇ ਰਤਨ ਰਾਏ ਰਖਿਆ। ਰਾਜਕੁਮਾਰ ਹਾਲੇ ਛੋਟਾ ਹੀ ਸੀ ਕਿ ਰਾਜਾ ਸਵਰਗਵਾਸ ਹੋ ਗਿਆ। ਪਰ ਰਾਣੀ ਨੂੰ ਉਹ ਆਪਣੀ ਅੰਤਮ ਇੱਛਾ ਦੱਸ ਗਿਆ ਕਿ ਰਾਜਕੁਮਾਰ ਨੂੰ ਗੁਰੂ ਦਾ ਸਿੱਖ ਬਨਾਉਣਾ।

ਜਦ ਰਤਨ ਰਾਏ ਬਾਰਾਂ ਸਾਲਾਂ ਦਾ ਹੋਇਆ ਤਾਂ ਉਸ ਗੁਰੂ ਦੇ ਦਰਸ਼ਨਾਂ ਦੀ ਖਾਹਿਸ਼ ਪਰਗਟ ਕੀਤੀ। ਰਾਣੀ ਨੇ ਉਸ ਗੱਲ ਨੂੰ ਮੰਨ ਲਿਆ ਅਤੇ ਚਲਣ ਦੀਆਂ ਤਿਆਰੀਆਂ ਆਰੰਭ ਹੋ ਗਈਆਂ।

ਰਾਜੇ ਨੇ ਆਪਣੇ ਸੇਵਕਾਂ ਨੂੰ ਕਿਹਾ ਕਿ ਵਧੀਆ ਅਤੇ ਅਨੋਖੀਆਂ ਸੁਗਾਤਾਂ ਤਿਆਰ ਕੀਤੀਆਂ ਜਾਣ। ਜਦ ਸਭ ਕੁਝ ਠੀਕ ਠਾਕ ਹੋ ਗਿਆ ਤਾਂ ਚਲਣ ਦੀਆਂ ਤਿਆਰੀਆਂ ਹੋ ਗਈਆਂ।

ਬਹੁਤ ਲੰਮਾਂ ਸਫਰ ਕਰਕੇ ਰਾਜਾ ਰਤਨ ਰਾਏ ਆਪਣੀ ਮਾਤਾ ਤੇ ਹੋਰ ਅਹਿਲਕਾਰਾਂ ਸਮੇਤ ਦੀਵਾਲੀ ਦੇ ਮੌਕੇ ਤੇ ਅਨੰਦਪੁਰ ਸਾਹਿਬ ਪਹੁੰਚਿਆ। ਗੁਰੂ ਜੀ ਨੇ ਊਸ ਨੂੰ ਕਾਬਲੀ ਤੰਬੂ ਵਿਚ ਠਹਿਰਾ ਦਿੱਤਾ। ਅਗਲੇ ਦਿਨ ਰਾਜਾ ਸੁਗਾਤਾਂ ਲੈ ਕੇ ਦਰਬਾਰ ਵਿਚ ਹਾਜ਼ਰ ਹੋਇਆ। ਉਸ ਨੇ ਗੁਰੂ ਜੀ ਨੂੰ ਬੜੇ ਪਿਆਰ ਅਤੇ ਸ਼ਰਧਾ ਨਾਲ ਮੱਥਾ ਟੇਕਿਆ ਅਤੇ ਗੁਰੂ ਜੀ ਨੇ ਉਸਨੂੰ ਆਸ਼ੀਰਵਾਦ ਦੇ ਕੇ ਆਪਣੇ ਪਾਸ ਬਿਠਾ ਲਿਆ। ਫਿਰ ਸੇਵਕਾਂ ਨੇ ਸੁਗਾਤਾਂ ਭੇਟ ਕੀਤੀਆਂ।

ਸਭ ਤੋਂ ਪਹਿਲਾਂ ਇਕ ਪੰਜ ਕਲਾ ਹਥਿਆਰ ਪੇਸ਼ ਕੀਤਾ ਜਿਸ ਦੀ ਕਲਾ ਘੁੰਮਾਉਣ ਨਾਲ ਬਰਛਾ, ਗੁਰਜ, ਕਿਰਪਾਨ, ਪਿਸਤੌਲ ਅਤੇ ਬੰਦੂਕ ਪੰਜ ਵੱਖ-ਵੱਖ ਹਥਿਆਰ ਬਣ ਜਾਂਦੇ ਸਨ। ਫਿਰ ਚਾਰ ਪੁਤਲੀਆਂ ਵਾਲੀ ਚੰਦਨ ਦੀ ਚੌਕੀ ਮੰਗਵਾਈ ਗਈ। ਇਸ ਚੌਕੀ ਦੀ ਵਿਚਿਤਰਤਾ ਇਹ ਸੀ ਕਿ ਇਸ ਦੀ ਕਲਾ ਦਬਾਉਣ ਨਾਲ ਚੌਪੜ ਦੀ ਖੇਡ ਨਿਕਲਦੀ ਸੀ ਅਤੇ ਪੁਤਲੀਆਂ ਖੇਡਣ ਬੈਠ ਜਾਂਦੀਆਂ ਸਨ। ਇਕ ਹੋਰ ਕਲਾ ਦਬਾਣ ਨਾਲ ਉਹ ਬੈਠਣ ਦਾ ਤਖ਼ਤ ਬਣ ਜਾਂਦਾ ਸੀ। ਇਸ ਤੋਂ ਬਾਅਦ ਹੋਰ ਜੰਗੀ ਸਮਾਨ ਭੇਟ ਕੀਤਾ ਗਿਆ। ਇਸ ਤੋਂ ਉਪਰੰਤ ਪੰਜ ਅਨੋਖੇ ਅਤੇ ਫੁਰਤੀਲੇ ਘੋੜੇ ਵੀ ਪੇਸ਼ ਕੀਤੇ



ਗਏ ਜਿਨ੍ਹਾਂ ਦੇ ਕਰਤਬ ਵੇਖਣ ਯੋਗ ਸਨ ਅਤੇ ਇਕ ਹਾਥੀ ਵੀ ਪੇਸ਼ ਕੀਤਾ ਜਿਸ ਨੂੰ ਪਰਸ਼ਾਦੀ ਹਾਥੀ ਕਹਿੰਦੇ ਸਨ। ਇਹ ਹਾਥੀ ਬਹੁਤ ਸਮਝਦਾਰ ਸੀ। ਇਹ ਗੁਰੂ ਸਾਹਿਬ ਦੀਆਂ ਜੁਤੀਆਂ ਵੀ ਸਾਫ ਕਰਦਾ ਸੀ, ਪਾਉਣ ਵਾਸਤੇ ਪੈਰਾਂ ਅੱਗੇ ਵੀ ਲਿਆ ਧਰਦਾ ਸੀ। ਸੁੰਡ ਵਿਚ ਪਾਣੀ ਭਰ ਕੇ ਪੈਰ ਵੀ ਧੋਂਦਾ ਸੀ। ਜੇ ਗੁਰੂ ਸਾਹਿਬ ਤੀਰ ਚਲਾਉਂਦੇ ਸਨ ਤਾਂ ਇਹ ਹਾਥੀ ਵਾਪਿਸ ਫੜ ਲਿਆਉਂਦਾ ਸੀ। ਰਾਤ ਸਮੇਂ ਇਹ ਮਸ਼ਾਲ ਸੁੰਡ ਵਿਚ ਫੜ ਕੇ ਅਗਵਾਈ ਕਰਦਾ ਸੀ। ਇਸ ਹਾਥੀ ਦੇ ਸੁੰਡ ਦੇ ਸਿਰੇ ਤੋਂ ਲੈ ਕੇ ਮੱਥੇ ਅਤੇ ਕਮਰ ਉਤੋਂ ਦੀ ਹੁੰਦੀ ਹੋਈ ਪੂਛ ਦੇ ਸਿਰੇ ਤਕ ਇਕ ਦੁੱਧ ਚਿੱਟੀ ਧਾਰੀ ਸੀ।

ਬਾਅਦ ਵਿਚ ਉਹ ਰਾਜਾ ਗੁਰੂ ਜੀ ਦਾ ਸਿੱਖ ਬਣ ਗਿਆ ਅਤੇ ਗੁਰੂ ਜੀ ਨੇ ਉਸਨੂੰ ਨਾਮ ਦੀ ਦਾਤ ਬਖਸ਼ੀ। ਉਹ ਗੁਰੂ ਸਾਹਿਬ ਦੀ ਉਮਰ ਦਾ ਹੀ ਸੀ ਇਸ ਲਈ ਦੋਵੇਂ ਇਕੱਠੇ ਸ਼ਿਕਾਰ ਖੇਡਣ ਜਾਇਆ ਕਰਦੇ ਸਨ। ਰਾਜਾ ਗੁਰੂ ਦੀ ਸੰਗਤ ਵਿਚ ਬਹੁਤ ਅਨੰਦ ਪ੍ਰਾਪਤ ਕਰਦਾ ਸੀ ਅਤੇ ਆਪਣੇ ਦੇਸ਼ ਨੂੰ ਵਾਪਿਸ ਜਾਣ ਲਈ ਉਸਦਾ ਚਿੱਤ ਹੀ ਨਹੀਂ ਕਰਦਾ ਸੀ। ਉਹ ਪੰਜ ਮਹੀਨੇ ਅਨੰਦਪੁਰ ਵਿਚ ਠਹਿਰ ਕੇ ਵਾਪਿਸ ਆਪਣੇ ਦੇਸ਼ ਗਿਆ।

# ਰਣਜੀਤ ਨਗਾਰਾ

ਗੁਰੂ ਜੀ ਨੇ ਇਹ ਪੱਕਾ ਮਨ ਬਣਾ ਲਿਆ ਸੀ ਕਿ ਜ਼ੁਲਮ ਦਾ ਟਾਕਰਾ ਤਲਵਾਰ ਨਾਲ ਹੀ ਕਰਨਾ ਹੈ। ਇਸ ਲਈ ਉਨ੍ਹਾਂ ਨੇ ਬਕਾਇਦਾ ਫੌਜ ਰੱਖਣ ਦਾ ਫੈਸਲਾ ਕਰ ਲਿਆ। ਪੰਜਾਬ ਵਿਚੋਂ ਹਜ਼ਾਰਾਂ ਦੀ ਗਿਣਤੀ ਵਿਚ ਸੂਰਮੇ ਉਨ੍ਹਾਂ ਦੀ ਸੈਨਾ ਵਿਚ ਸ਼ਾਮਿਲ ਹੋ ਰਹੇ ਸਨ।

ਗੁਰੂ ਜੀ ਨੇ ਇਹ ਵਿਚਾਰ ਕੀਤਾ ਕਿ ਸੈਨਾ ਵਾਸਤੇ ਇਕ ਚੰਗੇ ਨਗਾਰੇ ਦੀ ਲੋੜ ਹੈ। ਨਗਾਰੇ ਤੋਂ ਬਗੈਰ ਸੈਨਾ ਦੀ ਸ਼ਾਨ ਨਹੀਂ ਬਣਦੀ। ਨਗਾਰੇ ਦੀ ਅਵਾਜ਼ ਦੂਰ-ਦੂਰ ਤਕ ਦੁਸ਼ਮਣ ਦੇ ਦਿਲ ਹਿਲਾ ਦਿੰਦੀ ਹੈ ਅਤੇ ਇਸ ਉਤੇ ਭਿੰਨ-ਭਿੰਨ ਢੰਗ ਨਾਲ ਲਾਏ ਡੱਗੇ ਕਈ ਪ੍ਰਕਾਰ ਦੇ ਸੰਕੇਤ ਵੀ ਸਮਝਾ ਦੇਂਦੇ ਹਨ। ਜਦ ਦੁਸ਼ਮਣ ਚੜ੍ਹਾਈ ਕਰਕੇ ਆ ਜਾਵੇ ਤਾਂ ਨਗਾਰਾ ਵਜਾਉਣ ਨਾਲ ਸਭ ਨੂੰ ਪਤਾ ਲੱਗ ਜਾਂਦਾ ਹੈ ਅਤੇ ਸੈਨਿਕ ਝਟ ਪਟ ਤਿਆਰ ਹੋ ਜਾਂਦੇ ਹਨ, ਜਦ ਲੜਾਈ ਵਿਚ ਜਿੱਤ ਪ੍ਰਾਪਤ ਹੋ ਰਹੀ ਹੋਵੇ ਤਾਂ ਇਕ ਪਾਸੇ ਨਗਾਰਾ ਵਜਾਉਣ ਨਾਲ ਦੂਸਰੀ ਫੌਜ ਨੂੰ ਪਤਾ ਲੱਗ ਜਾਂਦਾ ਹੈ ਅਤੇ ਉਹ ਵੀ ਜੋਸ਼ ਨਾਲ ਲੜਦੇ ਹਨ।

ਗੁਰੂ ਜੀ ਨੇ ਆਪਣੇ ਵਜ਼ੀਰ ਦੀਵਾਨ ਨੰਦ ਚੰਦ ਨੂੰ ਇਕ ਵੱਡਾ ਨਗਾਰਾ ਬਨਾਉਣ ਦਾ ਹੁਕਮ ਦਿੱਤਾ। ਪਰ ਮਸੰਦ ਜਿਹੜੇ ਵਿਹਲੀਆਂ ਖਾਣ ਦੇ ਆਦੀ ਸਨ, ਨਗਾਰੇ ਬਨਾਉਣ ਦੀ ਤਜਵੀਜ਼ ਉੱਤੇ ਬਹੁਤ ਘਬਰਾਏ। ਉਹ ਸਮਝਦੇ ਸਨ ਕਿ ਨਗਾਰਾ ਵਜਾਉਣ ਨਾਲ ਗੁਆਂਢੀ ਰਾਜੇ ਨਾਰਾਜ਼ ਹੋ ਜਾਣਗੇ ਅਤੇ ਹੋ ਸਕਦਾ ਹੈ ਕਿ ਬਾਦਸ਼ਾਹ ਔਰੰਗਜ਼ੇਬ ਵੀ ਇਸ ਨੂੰ ਮਾੜਾ ਸਮਝੇ।

ਇਸ ਲਈ ਉਨ੍ਹਾਂ ਨੇ ਮਿਲਕੇ ਮਾਤਾ ਗੁਜਰੀ ਜੀ ਪਾਸ ਬੇਨਤੀ ਕੀਤੀ ਕਿ ਗੁਰੂ ਸਾਹਿਬ ਨੂੰ ਨਗਾਰਾ ਤਿਆਰ ਕਰਵਾਉਣ ਤੋਂ ਰੋਕਿਆ ਜਾਵੇ। ਮਾਤਾ ਜੀ ਨੂੰ ਉਨ੍ਹਾਂ ਚੰਗੀ ਤਰ੍ਹਾਂ ਸਮਝਾਇਆ ਕਿ ਨਗਾਰਾ ਬਨਾਉਣ ਨਾਲ ਭਿਆਨਕ ਲੜਾਈਆਂ ਦਾ ਸਾਹਮਣਾ ਕਰਨਾ ਪੈ ਸਕਦਾ ਹੈ।

ਮਾਤਾ ਜੀ ਨੇ ਮਸੰਦਾਂ ਦੀ ਗੱਲ ਨੂੰ ਮੰਨ ਲਿਆ ਅਤੇ ਗੁਰੂ ਜੀ ਦੇ ਆਉਣ ਤੇ ਉਨ੍ਹਾਂ ਨੂੰ ਕਿਹਾ, "ਅਸੀਂ ਸੰਤ ਮੱਤ ਦਾ ਪ੍ਰਚਾਰ ਕਰ ਰਹੇ ਹਾਂ, ਸੰਤਾਂ ਸਾਧਾਂ ਨੂੰ ਫੌਜ ਰਖਣ ਦੀ ਕੀ ਲੋੜ ਹੈ ਅਤੇ ਯੁੱਧ ਅਸੀਂ ਕਿਸ ਵਾਸਤੇ ਕਰਨਾ ਹੈ?"

ਮਾਤਾ ਜੀ ਦੀ ਗੱਲ ਸੁਣ ਕੇ ਗੁਰੂ ਜੀ ਨੇ ਬੇਨਤੀ ਕੀਤੀ, "ਮੇਰਾ ਧਰਮ ਅਤੇ ਮੇਰੇ ਵਡੇਰਿਆਂ ਦਾ ਧਰਮ ਹੁਣ ਮੈਨੂੰ ਵੰਗਾਰ ਕੇ ਕਹਿ ਰਿਹਾ ਹੈ ਕਿ ਹੁਣ ਜ਼ੁਲਮ ਨੂੰ ਰੋਕਣ ਲਈ ਸ਼ਸਤਰ ਧਾਰਨ ਕਰਨੇ ਹੀ ਪੈਣੇ ਹਨ, ਮੈਨੂੰ ਸੱਚੇ ਵਾਹਿਗੁਰੂ ਦਾ ਹੁਕਮ ਹੈ ਕਿ ਮੈ ਸੰਤਾਂ ਅਤੇ ਗਰੀਬਾਂ ਦੀ ਮਦਦ ਕਰਨੀ ਹੈ ਅਤੇ ਜ਼ਾਬਰਾਂ ਦਾ ਮੂੰਹ ਭੰਨਣਾ ਹੈ। ਮੈਂ ਐਸੇ ਸੂਰਮਿਆਂ ਦੀ ਕੌਮ ਪੈਦਾ ਕਰਨੀ ਹੈ ਜਿਨ੍ਹਾਂ ਦੇ ਹੱਥ ਵਿਚ ਤਲਵਾਰ ਹੋਵੇਗੀ ਪਰ ਮੂੰਹ ਵਿਚ ਵਾਹਿਗੁਰੂ ਦਾ ਨਾਮ ਹੋਵੇਗਾ।"

ਮਾਤਾ ਜੀ ਗੁਰੂ ਸਾਹਿਬ ਦੀ ਦ੍ਰਿੜ੍ਹਤਾ ਨੂੰ ਵੇਖ ਕੇ ਚੁੱਪ ਰਹੇ ਅਤੇ ਗੁਰੂ ਜੀ ਨੇ ਇਕ ਸੁੰਦਰ ਨਗਾਰਾ ਤਿਆਰ ਕਰਵਾਇਆ। ਇਸ ਨਗਾਰੇ ਦਾ ਨਾਂ ਰਣਜੀਤ ਨਗਾਰਾ ਰਖਿਆ ਗਿਆ। ਇਹ ਨਗਾਰਾ ਜਦ ਵੱਜਦਾ ਸੀ ਤਾਂ ਕੋਹਾਂ ਤਕ ਇਸ ਦੀ ਆਵਾਜ਼ ਜਾਂਦੀ ਸੀ। ਸ਼ਿਕਾਰ ਖੇਡਣ ਸਮੇਂ ਗੁਰੂ ਜੀ ਇਹ ਨਗਾਰਾ ਨਾਲ ਖੜਦੇ ਸਨ।



# ਰਾਜਾ ਮੇਦਨੀ ਪ੍ਰਕਾਸ਼

ਸਿਰਮੌਰ ਦਾ ਰਾਜਾ ਮੇਦਨੀ ਪ੍ਰਕਾਸ਼ ਸੀ। ਉਸ ਦਾ ਸ੍ਰੀ ਨਗਰ ਦੇ ਰਾਜੇ ਫ਼ਤਹਿ ਚੰਦ ਨਾਲ ਕਾਫੀ ਸਮੇਂ ਤੋਂ ਵੈਰ ਚਲਿਆ ਆ ਰਿਹਾ ਸੀ। ਅਸਲ ਵੈਰ ਦਾ ਕਾਰਨ ਇਹ ਸੀ ਕਿ ਸ੍ਰੀ ਨਗਰ ਦੇ ਰਾਜੇ ਨੇ ਮੇਦਨੀ ਪ੍ਰਕਾਸ਼ ਦਾ ਇਲਾਕਾ ਜ਼ਬਰਦਸਤੀ ਆਪਣੇ ਅਧੀਨ ਕੀਤਾ ਹੋਇਆ ਸੀ। ਰਿੱਧੀਆਂ ਸਿੱਧੀਆਂ ਦਾ ਮਾਲਕ ਗੁਰੂ ਹਰਿ ਰਾਏ ਜੀ ਦਾ ਵੱਡਾ ਸਪੁੱਤਰ ਬਾਬਾ ਰਾਮ ਰਾਏ, ਰਾਜਾ ਫ਼ਤਹਿ ਚੰਦ ਪਾਸ ਹੀ ਰਹਿ ਰਿਹਾ ਸੀ। ਇਸ ਲਈ ਰਾਜਾ ਮੇਦਨੀ ਪ੍ਰਕਾਸ਼ ਡਰਦਾ ਸੀ ਕਿ ਰਾਜਾ ਫ਼ਤਹਿ ਚੰਦ ਉਸਦੀ ਸਾਰੀ ਰਿਆਸਤ ਉਤੇ ਕਬਜ਼ਾ ਨਾ ਕਰ ਲਵੇ ਅਤੇ ਉਸ ਨੂੰ ਜਾਨ ਤੋਂ ਹੀ ਨਾ ਮਾਰ ਦੇਵੇ। ਉਸਦੇ ਡਰਨ ਦਾ ਇਕ ਹੋਰ ਵੀ ਕਾਰਨ ਹੋ ਗਿਆ ਸੀ। ਰਾਜਾ ਫ਼ਤਹਿ ਚੰਦ ਦੀ ਧੀ ਰਾਜਾ ਭੀਮ ਚੰਦ ਦੇ ਲੜਕੇ ਨਾਲ ਵਿਆਹੀ ਜਾਣ ਵਾਲੀ ਸੀ। ਇਸ ਕਰਕੇ ਰਾਜਾ ਫ਼ਤਹਿ ਚੰਦ ਦੀ ਤਾਕਤ ਵਿਚ ਹੋਰ ਵੀ ਵਾਧਾ ਹੋ ਜਾਣਾ ਸੀ।

ਜਦ ਤੋਂ ਰਣਜੀਤ ਨਗਾਰਾ ਤਿਆਰ ਹੋਇਆ ਸੀ, ਰਾਜਾ ਭੀਮ ਚੰਦ ਗੁਰੂ ਸਾਹਿਬ ਨਾਲ ਈਰਖਾ ਰੱਖਦਾ ਸੀ। ਉਹ ਗੁਰੂ ਸਾਹਿਬ ਨੂੰ ਆਪਣੀ ਪਰਜਾ ਸਮਝਦਾ ਸੀ ਤੇ ਆਪਣੇ ਲੜਕੇ ਦੇ ਵਿਆਹ ਵਾਸਤੇ ਉਸ ਪਰਸ਼ਾਦੀ ਹਾਥੀ ਦੀ ਮੰਗ ਕੀਤੀ ਸੀ ਜਿਸ ਨੂੰ ਗੁਰੂ ਸਾਹਿਬ ਨੇ ਦੇਣ ਤੋਂ ਇਨਕਾਰ ਕਰ ਦਿੱਤਾ ਸੀ।

ਰਾਜਾ ਮੇਦਨੀ ਪ੍ਰਕਾਸ਼ ਨੂੰ ਉਸ ਦੇ ਵਜ਼ੀਰਾਂ ਨੇ ਇਹ ਸਲਾਹ ਦਿੱਤੀ ਕਿ ਜੇ ਉਹ ਆਪਣੇ ਰਾਜ ਨੂੰ ਬਚਾਉਣਾ ਚਾਹੁੰਦੇ ਹਨ ਤਾਂ ਉਹ ਗੁਰੂ ਗੋਬਿੰਦ ਰਾਏ ਜੀ ਨੂੰ ਆਪਣੇ ਪਾਸ ਬੁਲਾ ਲੈਣ। ਉਹ ਸਮਝਦੇ ਸਨ ਕਿ ਗੁਰੂ ਜੀ ਦੇ ਸਾਹਮਣੇ ਬਾਬਾ ਰਾਮ ਰਾਏ ਦੀ ਕੋਈ ਕਰਾਮਾਤ ਨਹੀਂ ਚਲ ਸਕਦੀ ਅਤੇ ਗੁਰੂ ਦੀ ਤਾਕਤ ਵਿਚ ਸਾਰਿਆਂ ਰਾਜਿਆਂ ਉਤੋਂ ਭਾਰੀ ਸਨ। ਉਨ੍ਹਾਂ ਦੇ ਪਿੱਛੇ ਸਾਰੇ ਪੰਜਾਬ ਅਤੇ ਹੋਰ ਸੂਬਿਆਂ ਦੇ ਸਿੱਖ ਜਾਨਾਂ ਵਾਰਨ ਨੂੰ ਤਿਆਰ ਸਨ।

ਮੇਦਨੀ ਪ੍ਰਕਾਸ਼ ਨੇ ਇਕ ਅਕਲਮੰਦ ਵਜ਼ੀਰ ਨੂੰ ਗੁਰੂ ਜੀ ਪਾਸ ਅਨੰਦਪੁਰ ਭੇਜਿਆ, ਉਸ ਵਜ਼ੀਰ ਨੇ ਗੁਰੂ ਜੀ ਪਾਸ ਬੇਨਤੀ ਕੀਤੀ, "ਮਹਾਰਾਜ ਸਾਡੇ ਦੇਸ਼ ਵਿਚ ਕੁਦਰਤੀ ਨਜ਼ਾਰੇ ਦਿਲ ਨੂੰ ਮੋਹ ਲੈਣ ਵਾਲੇ ਹਨ, ਸ਼ਿਕਾਰ ਬੇਅੰਤ ਹੈ ਅਤੇ ਤੁਹਾਡੇ ਸ਼ਰਧਾਲੂ ਰਾਜਾ ਮੇਦਨੀ ਪ੍ਰਕਾਸ਼ ਅਤੇ ਉਨ੍ਹਾਂ ਦਾ ਪਰਿਵਾਰ ਤੁਹਾਡੇ ਦਰਸ਼ਨਾਂ ਨੂੰ ਲੋਚ ਰਹੇ ਹਨ, ਇਸ ਲਈ ਉਹਨਾਂ ਤੇ ਕਿਰਪਾ ਕਰੋ।"

ਗੁਰੂ ਜੀ ਸ਼ਿਕਾਰ ਦੇ ਬਹੁਤ ਸ਼ੌਕੀਨ ਸਨ, ਉਸ ਮਨ ਮੋਹਣੇ ਇਲਾਕੇ ਵਿਚ ਜਾਣ ਲਈ ਉਹਨਾਂ ਨੂੰ ਕੋਈ ਇਤਰਾਜ਼ ਨਹੀਂ ਸੀ। ਉਹਨਾਂ ਆਪਣੇ ਵਜ਼ੀਰ ਨੰਦ ਚੰਦ, ਮਾਮਾ ਕਿਰਪਾਲ ਚੰਦ, ਮਾਤਾ ਗੁਜਰੀ ਜੀ ਅਤੇ ਹੋਰ ਵਜ਼ੀਰਾਂ ਨਾਲ ਸਲਾਹ ਕੀਤੀ ਅਤੇ ਨਾਹਨ ਜਾਣ ਦੀਆਂ ਤਿਆਰੀਆਂ ਕਰ ਦਿੱਤੀਆਂ। ਨਾਹਨ ਪਹੁੰਚਣ ਤੇ ਰਾਜਾ ਮੇਦਨੀ ਪ੍ਰਕਾਸ਼ ਨੇ ਉਹਨਾਂ ਦਾ ਬੜਾ ਨਿੱਘਾ ਸਵਾਗਤ ਕੀਤਾ।

ਗੁਰੂ ਜੀ ਨੇ ਨਾਹਨ ਪਹੁੰਚ ਕੇ ਪਹਿਲਾ ਕੰਮ ਇਹ ਕੀਤਾ ਕਿ ਰਾਜਾ ਮੇਦਨੀ ਪ੍ਰਕਾਸ਼ ਅਤੇ ਰਾਜਾ

ਫ਼ਤਹਿ ਚੰਦ ਦੀ ਸੁਲਾਹ ਕਰਵਾ ਦਿੱਤੀ ਅਤੇ ਰਾਜਾ ਫ਼ਤਹਿ ਚੰਦ ਨੇ ਰਾਜਾ ਮੇਦਨੀ ਪ੍ਰਕਾਸ਼ ਦਾ ਜਿਹੜਾ ਇਲਾਕਾ ਜ਼ਬਰਦਸਤੀ ਮਲਿਆ ਸੀ ਉਹ ਵਾਪਿਸ ਕਰ ਦਿੱਤਾ। ਰਾਜਾ ਮੇਦਨੀ ਪ੍ਰਕਾਸ਼ ਇਸ ਗੱਲ ਤੋਂ ਬਹੁਤ ਪ੍ਰਭਾਵਤ ਹੋਇਆ। ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਉਹ ਉਸ ਦੇ ਇਲਾਕੇ ਵਿਚ ਰਹਿ ਕੇ ਹੀ ਲੋਕਾਂ ਨੂੰ ਨਿਹਾਲ ਕਰਨ।



# ਪਾਉਂਟਾ ਸਾਹਿਬ

ਗੁਰੂ ਜੀ ਨੇ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ ਨੂੰ ਮੰਨ ਕੇ ਨਾਹਨ ਰਿਆਸਤ ਵਿਚ ਠਹਿਰਣਾ ਮੰਨ ਲਿਆ। ਗੁਰੂ ਜੀ ਨੇ ਆਪਣੇ ਨਿਵਾਸ ਵਾਸਤੇ ਜਮਨਾ ਦਰਿਆ ਦੇ ਕੰਢੇ ਉਤੇ ਇਕ ਰਮਣੀਕ ਸਥਾਨ ਦੀ ਚੋਣ ਕੀਤੀ। ਉਥੇ ਉਸ ਸਮੇਂ ਇਕ ਪੁਰਾਣਾ ਨਗਰ ਵਸਦਾ ਸੀ ਜਿਸ ਦਾ ਨਾਂ ਪਾਉਂਟਾ ਸੀ। ਉਨ੍ਹਾਂ ਨੇ ਇਸ ਨਗਰ ਨੂੰ ਸੁੰਦਰ ਬਨਾਉਣ ਦਾ ਵਿਚਾਰ ਬਣਾਇਆ। ਜਮਨਾ ਦਰਿਆ ਜਦ ਪਹਾੜਾਂ ਵਿਚੋਂ ਵਲ-ਵਲੇਵੇਂ ਖਾ ਕੇ ਮੈਦਾਨੀ ਇਲਾਕੇ ਵਿਚ ਆ ਕੇ ਨਿਕਲਦਾ ਹੈ ਤਾਂ ਇਕ ਸੁੰਦਰ ਨਜ਼ਾਰਾ ਪੇਸ਼ ਕਰਦਾ ਹੈ। ਇਸ ਰਮਣੀਕ ਥਾਂ ਤੇ ਰਾਜੇ ਦੀ ਸਹਾਇਤਾ ਨਾਲ ਗੁਰੂ ਸਾਹਿਬ ਨੇ ਪੱਥਰਾਂ ਦਾ ਇਕ ਪੱਕਾ ਕਿਲ੍ਹਾ ਉਸਾਰਿਆ ਅਤੇ ਵਿਚ ਰਿਹਾਇਸ਼ੀ ਮਕਾਨ ਵੀ ਬਣਾਏ। ਜਿਸ ਸਥਾਨ ਤੇ ਗੁਰੂ ਸਾਹਿਬ ਦੀ ਰਿਹਾਇਸ਼ ਸੀ, ਉਥੇ ਅਜ ਕਲ੍ਹ ਗੁਰਦੁਆਰਾ ਪਾਉਂਟਾ ਸਾਹਿਬ ਹੈ।

ਏਥੇ ਗੁਰੂ ਸਾਹਿਬ ਜ਼ਿਆਦਾ ਸਮਾਂ ਗੁਰਬਾਣੀ ਦੀ ਰਚਨਾ ਵਿਚ ਲਾਉਂਦੇ ਸਨ। ਦਰਿਆ ਜਮਨਾ ਦਾ ਰਮਣੀਕ ਨਜ਼ਾਰਾ ਮੌਲਿਕ ਰਚਨਾਵਾਂ ਲਿਖਣ ਵਾਸਤੇ ਬਹੁਤ ਢੁਕਵਾਂ ਸੀ। ਗੁਰੂ ਜੀ ਦੇ ਦਰਬਾਰ ਵਿਚ ਬਵੰਜਾ ਕਵੀ ਸਨ। ਇਹ ਕਵੀ ਆਪਣੀਆਂ ਮੌਲਿਕ ਰਚਨਾਵਾਂ ਲਿਖਦੇ ਰਹਿੰਦੇ ਸਨ। ਗੁਰੂ ਸਾਹਿਬ ਹਰ ਹਫ਼ਤੇ ਇਕ ਕਵੀ ਦਰਬਾਰ ਕਰਵਾਉਂਦੇ ਸਨ ਤੇ ਉਸ ਕਵੀ ਦਰਬਾਰ ਵਿਚ ਗੁਰੂ ਸਾਹਿਬ ਆਪਣੀਆਂ ਨਵੀਆਂ ਰਚਨਾਵਾਂ ਵੀ ਸੁਣਾਉਂਦੇ ਸਨ। ਗੁਰੂ ਸਾਹਿਬ ਪਾਸ ਚਾਰ ਐਸੇ ਲਿਖਾਰੀ ਸਨ ਜਿਹੜੇ ਉਨ੍ਹਾਂ ਦੀਆਂ ਰਚਨਾਵਾਂ ਨੂੰ ਸੁੰਦਰ ਢੰਗ ਨਾਲ ਲਿਖ ਕੇ ਸ਼ਰਧਾਲੂ ਸਿੱਖਾਂ ਪਾਸ ਭੇਜਦੇ ਸਨ। ਦਸਮ ਗ੍ਰੰਥ ਸਾਹਿਬ ਦੀਆਂ ਕਈ ਪ੍ਰਮੁਖ ਬਾਣੀਆਂ ਦੀ ਰਚਨਾ ਇਥੇ ਹੀ ਹੋਈ।

ਪਾਉਂਟਾ ਸਾਹਿਬ ਵਿਖੇ ਹੀ ਗੁਰੂ ਸਾਹਿਬ ਨੇ ਪ੍ਰਭੂ ਵਲੋਂ ਸੌਂਪੇ ਕਾਰਜ ਨੂੰ ਸੰਪੂਰਨ ਕਰਨ ਲਈ ਕਈ ਪ੍ਰਕਾਰ ਦੀਆਂ ਯੋਜਨਾਵਾਂ ਉਲੀਕੀਆਂ। ਉਨ੍ਹਾਂ ਏਥੇ ਆਪਣੀ ਫੌਜ ਵਿਚ ਹੋਰ ਜਵਾਨ ਭਰਤੀ ਕਰਨੇ ਸ਼ੁਰੂ ਕਰ ਦਿੱਤੇ ਅਤੇ ਉਨ੍ਹਾਂ ਨੂੰ ਹਰ ਪ੍ਰਕਾਰ ਦੇ ਹਥਿਆਰ ਚਲਾਉਣ ਦੀ ਸਿੱਖਿਆ ਦਿੱਤੀ ਜਾਂਦੀ ਸੀ।

ਸਿੱਖਾਂ ਵਿਚ ਬੜਾ ਉਤਸ਼ਾਹ ਸੀ ਅਤੇ ਸੈਨਾ ਦੀ ਗਿਣਤੀ ਵਧਦੀ ਜਾ ਰਹੀ ਸੀ। ਰੋਜ਼ ਦਾ ਨਿਤਨੇਮ ਇਹ ਸੀ ਕਿ ਗੁਰੂ ਜੀ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸੁਣਨ ਤੋਂ ਬਾਅਦ ਦੀਵਾਨ ਲਾਉਂਦੇ ਅਤੇ ਸੰਗਤਾਂ ਨੂੰ ਆਪਣੇ ਜੋਸ਼ੀਲੇ ਭਾਸ਼ਣ ਨਾਲ ਗੁਲਾਮੀ ਦੀ ਜਿੰਦਗੀ ਤੋਂ ਉੱਚਾ ਉੱਠ ਕੇ ਸੂਰਬੀਰਤਾ ਦਾ ਜੀਵਨ ਜੀਉਣ ਵਾਸਤੇ ਪ੍ਰੇਰਦੇ।

ਗੁਰੂ ਹਰਿ ਰਾਇ ਸਾਹਿਬ ਦੇ ਵੱਡੇ ਪੁੱਤਰ ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਬਾਣੀ ਦੀ ਇਕ ਤੁੱਕ ਨੂੰ ਬਦਲਣ ਕਰਕੇ ਸਿੱਖ ਸੰਗਤ ਵਿਚੋਂ ਛੇਕ ਦਿੱਤਾ ਗਿਆ ਸੀ, ਪਾਉਂਟਾ ਸਾਹਿਬ ਦੇ ਨੇੜੇ ਹੀ ਡੇਹਰਾਦੂਨ ਵਿਚ ਰਹਿੰਦੇ ਸਨ। ਉਹ ਆਪਣੀ ਸਾਰੀ ਜ਼ਿੰਦਗੀ ਵਿਚ ਗੁਰੂ ਬਣਨ ਦਾ ਸੰਘਰਸ਼ ਕਰਦੇ ਰਹੇ ਸਨ। ਉਨ੍ਹਾਂ ਵਿਚ ਦਿਬ ਸ਼ਕਤੀ ਹੋਣ ਕਰਕੇ ਰਾਜਾ ਫ਼ਤਹਿ ਚੰਦ ਉਨ੍ਹਾਂ ਦਾ ਬੜਾ ਆਦਰ ਕਰਦਾ ਸੀ ਅਤੇ ਪਹਾੜੀ ਲੋਕ ਉਨ੍ਹਾਂ ਦੀ ਬੜੀ ਮਾਨਤਾ ਕਰਦੇ ਸਨ। ਇਸ ਤਰ੍ਹਾਂ ਉਨ੍ਹਾਂ ਪਾਸ ਧਨ ਦੌਲਤ ਦੀ ਕੋਈ ਘਾਟ ਨਹੀਂ ਸੀ। ਔਰੰਗਜ਼ੇਬ ਵਲੋਂ ਉਨ੍ਹਾਂ ਨੂੰ ਜਾਗੀਰ ਵੀ ਮਿਲੀ ਹੋਈ ਸੀ। ਪਰ ਉਨ੍ਹਾਂ ਦੇ ਘਰ ਕੋਈ

ਔਲਾਦ ਨਹੀਂ ਸੀ। ਇਸ ਲਈ ਕਈ ਲਾਲਚੀ ਮਸੰਦ ਉਨ੍ਹਾਂ ਦੀ ਜਾਇਦਾਦ ਹੜੱਪ ਕਰਨਾ ਚਾਹੁੰਦੇ ਸਨ। ਸਹਾਇਤਾ ਲੈਣ ਲਈ ਉਹ ਗੁਰੂ ਸਾਹਿਬ ਕੋਲ ਪਾਉਂਟਾ ਸਾਹਿਬ ਆਏ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਹਰ ਪ੍ਰਕਾਰ ਦੀ ਸਹਾਇਤਾ ਦੇਣ ਦਾ ਭਰੋਸਾ ਦਿੱਤਾ। ਪਰ ਬਾਬਾ ਰਾਮ ਰਾਇ ਜਦ ਇਕ ਦਿਨ ਸਮਾਧੀ ਲਾ ਕੇ ਅੰਦਰ ਧਿਆਨ ਹੋਏ ਸਨ ਤਾਂ ਮਸੰਦਾਂ ਨੇ ਉਨ੍ਹਾਂ ਮਰਿਆ ਦੱਸ ਕੇ ਜੀਉਂਦਿਆਂ ਨੂੰ ਸਾੜ ਦਿੱਤਾ। ਉਨ੍ਹਾਂ ਦੀ ਸੁਪੱਤਨੀ ਮਾਤਾ ਪੰਜਾਬ ਕੌਰ ਗੁਰੂ ਜੀ ਪਾਸ ਆਈ। ਗੁਰੂ ਜੀ ਉਸ ਦੀ ਸਹਾਇਤਾ ਵਾਸਤੇ ਡੇਹਰਾਦੂਨ ਗਏ ਅਤੇ ਦੋਸ਼ੀ ਮਸੰਦਾਂ ਨੂੰ ਉਨ੍ਹਾਂ ਨੇ ਢੁਕਵੀਆਂ ਸਜ਼ਾਵਾਂ ਦਿੱਤੀਆਂ।



# ਚਿੱਟੇ ਸ਼ੇਰ ਦਾ ਸ਼ਿਕਾਰ

ਪਾਉਂਟਾ ਸਾਹਿਬ ਵਿਚ ਰਹਿ ਕੇ ਗੁਰੂ ਜੀ ਰੋਜ਼ ਸ਼ਾਮ ਨੂੰ ਸੰਘਣੇ ਜੰਗਲਾਂ ਵਿਚ ਸ਼ਿਕਾਰ ਨੂੰ ਜਾਇਆ ਕਰਦੇ ਸਨ। ਓਥੇ ਉਹ ਭਿਆਨਕ ਅਤੇ ਖਤਰਨਾਕ ਜਾਨਵਰਾਂ ਦਾ ਸ਼ਿਕਾਰ ਕਰਿਆ ਕਰਦੇ ਸਨ। ਇਨ੍ਹਾਂ ਜਾਨਵਰਾਂ ਵਿਚ ਚੀਤੇ, ਬਾਘ, ਆਦਮਖੋਰ ਸ਼ੇਰ ਅਤੇ ਫਸਲਾਂ ਦਾ ਉਜਾੜਾ ਕਰਨ ਵਾਲੇ ਜੰਗਲੀ ਸੂਰ ਹੋਇਆ ਕਰਦੇ ਸਨ।

ਜਦ ਗੁਰੂ ਜੀ ਰਾਜਾ ਫ਼ਤਹਿ ਚੰਦ ਅਤੇ ਮੇਦਨੀ ਪ੍ਰਕਾਸ਼ ਦੀ ਆਪਸੀ ਸੁਲਾਹ ਸਫਾਈ ਕਰਵਾਈ ਸੀ ਤਾਂ ਉਹ ਵੀ ਗੁਰੂ ਸਾਹਿਬ ਨਾਲ ਸ਼ਿਕਾਰ ਖੇਡਣ ਦਾ ਆਨੰਦ ਮਾਣਨ ਲਈ ਕਾਫੀ ਸਮਾਂ ਪਾਉਂਟਾ ਸਾਹਿਬ ਵਿਚ ਠਹਿਰੇ ਸਨ।

ਇਕ ਦਿਨ ਕਿਸੇ ਵਿਅਕਤੀ ਨੇ ਗੁਰੂ ਜੀ ਪਾਸ ਆ ਕੇ ਸੁਨੇਹਾ ਦਿੱਤਾ ਕਿ ਜੰਗਲ ਵਿਚ ਇਕ ਬੜਾ ਖਤਰਨਾਕ ਸ਼ੇਰ ਆਇਆ ਹੈ ਜਿਹੜਾ ਜਾਨਵਰਾਂ ਅਤੇ ਬੰਦਿਆਂ ਦਾ ਬਹੁਤ ਨੁਕਸਾਨ ਕਰਦਾ ਹੈ। ਡਰਦਾ ਮਾਰਾ ਕੋਈ ਘਰਾਂ ਵਿਚੋਂ ਬਾਹਰ ਨਿਕਲਣ ਨੂੰ ਤਿਆਰ ਨਹੀਂ ਅਤੇ ਜਿਹੜੇ ਡੰਗਰ ਜੰਗਲ ਵਿਚ ਚਾਰਨ ਵਾਸਤੇ ਛੱਡੇ ਜਾਂਦੇ ਹਨ, ਉਨ੍ਹਾਂ ਨੂੰ ਉਹ ਮਾਰ ਕੇ ਖਾ ਜਾਂਦਾ ਹੈ।

ਗੁਰੂ ਜੀ ਇਹ ਸੁਣ ਕੇ ਬੜੇ ਜਲਾਲ ਵਿਚ ਆ ਗਏ ਅਤੇ ਉਹ ਰਾਜਾ ਮੇਦਨੀ ਪ੍ਰਕਾਸ਼ ਅਤੇ ਰਾਜਾ ਫ਼ਤਹਿ ਚੰਦ ਨੂੰ ਨਾਲ ਲੈ ਕੇ ਉਸ ਸ਼ੇਰ ਦੇ ਸ਼ਿਕਾਰ ਵਾਸਤੇ ਚੱਲ ਪਏ। ਉਹ ਸਾਰੇ ਹਾਥੀਆਂ ਉੱਤੇ ਚੜ੍ਹ ਕੇ ਗਏ ਅਤੇ ਬਾਕੀ ਘੋੜ-ਸਵਾਰ ਸੂਰਮੇ ਉਨ੍ਹਾਂ ਨਾਲ ਲੈ ਲਏ। ਉਸ ਆਦਮੀ ਦੇ ਦੱਸੇ ਅਨੁਸਾਰ ਉਹ ਨਾਲ-ਨਾਲ ਚੱਲ ਪਏ। ਜਦ ਬਹੁਤ ਸੰਘਣੇ ਜੰਗਲ ਵਿਚ ਚਲੇ ਗਏ ਤਾਂ ਉਨ੍ਹਾਂ ਇਕ ਰੁੱਖ ਹੇਠ ਇਕ ਬਹੁਤ ਵੱਡੇ ਕੱਦ ਦੇ ਚਿੱਟੇ ਰੰਗ ਦੇ ਸ਼ੇਰ ਨੂੰ ਸੁੱਤੇ ਪਏ ਵੇਖਿਆ। ਸਾਰੇ ਓਥੇ ਜਾ ਕੇ ਰੁਕ ਗਏ। ਗੁਰੂ ਜੀ ਨੇ ਰਾਜਿਆਂ ਨੂੰ ਕਿਹਾ ਕਿ ਤੁਹਾਡੇ ਵਿਚ ਕੋਈ ਹੈ, ਜਿਹੜਾ ਇਸ ਸ਼ੇਰ ਨੂੰ ਲਲਕਾਰ ਕੇ ਤਲਵਾਰ ਨਾਲ ਮਾਰੇ। ਪਰ ਰਾਜੇ ਇਸ ਗੱਲ ਨਾਲ ਸਹਿਮਤ ਨਾ ਹੋਏ। ਸਾਰੇ ਕਹਿਣ ਲੱਗੇ ਕਿ ਐਸੇ ਭਿਆਨਕ ਜਾਨਵਰ ਨੂੰ ਇਸ ਤਰ੍ਹਾਂ ਮਾਰਨਾ ਠੀਕ ਨਹੀਂ। ਇਹ ਸੁੱਤਾ ਪਿਆ ਹੈ। ਗੋਲੀਆਂ ਮਾਰ ਕੇ ਇਸਨੂੰ ਏਥੇ ਹੀ ਭੁੰਨ ਦਿੰਦੇ ਹਾਂ। ਗੁਰੂ ਜੀ ਨੇ ਕਿਹਾ, "ਵੇਖੋ ਨਿਹੱਥੇ ਉਤੇ ਵਾਰ ਕਰਨਾ ਅਤੇ ਸੁੱਤੇ ਪਏ ਦੁਸ਼ਮਣ ਨੂੰ ਮਾਰਨਾ ਬੁਜ਼ਦਿਲੀ ਹੈ, ਇਹ ਕੋਈ ਬਹਾਦਰੀ ਵਾਲਾ ਕਾਰਨਾਮਾ ਨਹੀਂ।

ਇਹ ਕਹਿ ਕੇ ਉਹ ਹਾਥੀ ਤੋਂ ਥੱਲੇ ਉੱਤਰੇ ਅਤੇ ਨੰਗੀ ਤਲਵਾਰ ਲੈ ਕੇ ਸ਼ੇਰ ਦੇ ਸਾਹਮਣੇ ਆ ਗਏ ਅਤੇ ਉਸਨੂੰ ਲਲਕਾਰਿਆ। ਸ਼ੇਰ ਸਾਵਧਾਨ ਹੋ ਗਿਆ ਅਤੇ ਉੱਠ ਕੇ ਗੁਰੂ ਜੀ ਵੱਲ ਵੇਖਣ ਲੱਗਾ। ਗੁਰੂ ਜੀ ਨੇ ਉਸ ਨੂੰ ਫਿਰ ਲਲਕਾਰਿਆ ਪਰ ਫਿਰ ਵੀ ਉਹ ਗੁਰੂ ਜੀ ਵਲ ਵੇਖਦਾ ਅਡੋਲ ਬੈਠਾ ਰਿਹਾ। ਸਾਰੇ ਰਾਜੇ, ਸ਼ੇਰ ਦੀਆਂ ਡਰਾਉਣੀਆਂ ਅੱਖਾਂ ਵੇਖ ਕੇ ਆਪਣੇ ਹਾਥੀਆਂ ਨੂੰ ਪਿਛਾਂਹ ਲੈ ਗਏ। ਪਰ ਗੁਰੂ ਜੀ ਨੇ ਫਿਰ ਜ਼ੋਰ ਦੀ ਲਲਕਾਰਾ ਮਾਰਿਆ। ਸ਼ੇਰ ਨੇ ਰੋਹ ਵਿਚ ਆ ਕੇ ਸਾਰੇ ਜ਼ੋਰ ਨਾਲ ਗੁਰੂ ਜੀ ਉਤੇ ਛਾਲ

ਮਾਰੀ। ਉਨ੍ਹਾਂ ਉਸਦੇ ਅਗਲੇ ਦੋਹਾਂ ਪੰਜਿਆਂ ਨੂੰ ਆਪਣੇ ਖੱਬੇ ਹੱਥ ਵਿਚ ਫੜੀ ਢਾਲ ਨਾਲ ਡੱਕ ਲਿਆ ਅਤੇ ਸੱਜੇ ਹੱਥ ਨਾਲ ਤਲਵਾਰ ਦਾ ਵਾਰ ਕਰਕੇ ਸ਼ੇਰ ਦੇ ਦੋ ਟੋਟੇ ਕਰ ਦਿੱਤੇ।

ਸਾਰੇ ਇਹ ਨਜ਼ਾਰਾ ਵੇਖ ਕੇ ਦੰਗ ਰਹਿ ਗਏ। ਸਾਰੇ ਇਹ ਕਹਿਣ ਲੱਗੇ ਕਿ ਗੁਰੂ ਜੀ ਕਿਉਂਕਿ ਆਪ ਰੱਬੀ ਰੂਪ ਹਨ ਇਸ ਲਈ ਇਹ ਕੰਮ ਉਹੀ ਕਰ ਸਕਦੇ ਸਨ, ਆਮ ਦੁਨਿਆਵੀ ਬੰਦੇ ਦੇ ਇਹ ਵੱਸ ਦੀ ਗੱਲ ਨਹੀਂ।



# ਪੀਰ ਬੁੱਧੂ ਸ਼ਾਹ

ਸੱਯਦ ਬੁੱਧੂ ਸ਼ਾਹ ਸਢੌਰੇ ਦੇ ਰਹਿਣ ਵਾਲੇ ਸਨ। ਉਹ ਖੁਲ੍ਹੇ ਖਿਆਲਾਂ ਦੇ ਸੂਫੀ ਫਕੀਰ ਸਨ ਅਤੇ ਉਨ੍ਹਾਂ ਦੇ ਸਾਹਮਣੇ ਹਿੰਦੂ ਮੁਸਲਮਾਨ ਬਰਾਬਰ ਸਨ। ਉਨ੍ਹਾਂ ਪਾਸ ਇਕ ਬਹੁਤ ਵੱਡੀ ਜਗੀਰ ਸੀ ਅਤੇ ਹਜ਼ਾਰਾਂ ਹੀ ਚੇਲੇ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹਿੰਦੇ ਸਨ। ਜਗੀਰ ਦੀ ਆਮਦਨ ਤੋਂ ਉਹ ਹਰ ਸਮੇਂ ਹਿੰਦੂਆਂ ਅਤੇ ਮੁਸਲਮਾਨਾਂ ਵਾਸਤੇ ਖੁਲ੍ਹੇ ਲੰਗਰ ਲਾ ਛੱਡਦੇ ਸਨ।

ਉਹ ਗੁਰੂ ਨਾਨਕ ਦੇਵ ਜੀ ਦੇ ਬਹੁਤ ਸ਼ਰਧਾਲੂ ਸਨ ਅਤੇ ਜਦ ਉਨ੍ਹਾਂ ਨੂੰ ਇਹ ਪਤਾ ਲੱਗਾ ਕਿ ਗੁਰੂ ਨਾਨਕ ਸਾਹਿਬ ਦੀ ਗੱਦੀ ਤੇ ਬਿਰਾਜਮਾਨ ਗੁਰੂ ਗੋਬਿੰਦ ਰਾਏ ਜੀ ਪਾਉਂਟਾ ਸਾਹਿਬ ਵਿਖੇ ਆ ਗਏ ਹਨ ਤਾਂ ਉਨ੍ਹਾਂ ਦੇ ਮਨ ਵਿਚ ਇਹ ਪਰਬਲ ਰੀਝ ਪੈਦਾ ਹੋਈ ਕਿ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਜਾਣ। ਪਾਉਂਟਾ ਸਾਹਿਬ ਉਨ੍ਹਾਂ ਦੇ ਨਗਰ ਸਢੌਰਾ ਤੋਂ ਕੇਵਲ ਸੋਲ੍ਹਾਂ ਮੀਲ ਦੇ ਫਾਸਲੇ ਉੱਤੇ ਹੀ ਸੀ। ਇਸ ਲਈ ਗੁਰੂ ਸਾਹਿਬ ਨੂੰ ਮਿਲਣ ਦਾ ਇਹ ਵਧੀਆ ਮੌਕਾ ਸੀ।

ਸੱਯਦ ਜੀ ਆਪਣੇ ਸੈਂਕੜੇ ਚੇਲੇ-ਬਾਲਿਆਂ ਨੂੰ ਲੈ ਕੇ ਗੁਰੂ ਜੀ ਦੇ ਦਰਬਾਰ ਪੁੱਜੇ। ਉਸ ਸਮੇਂ ਦਰਬਾਰ ਲੱਗਾ ਹੋਇਆ ਸੀ ਅਤੇ ਇਲਾਹੀ ਕੀਰਤਨ ਦਾ ਪਰਵਾਹ ਚੱਲ ਰਿਹਾ ਸੀ। ਸੱਯਦ ਸਾਹਿਬ ਜਦ ਗੁਰੂ ਜੀ ਦੇ ਸਨਮੁੱਖ ਹੋਏ ਤਾਂ ਉਨ੍ਹਾਂ ਦਾ ਗੁਰੂ ਜੀ ਅੱਗੇ ਸਿਰ ਨਿਵਾਉਣ ਦਾ ਹੌਸਲਾ ਨਾ ਪਿਆ। ਜਿਸ ਵਿਅਕਤੀ ਨੂੰ ਰੋਜ਼ ਸੈਂਕੜੇ ਲੋਕ ਸੱਜਦੇ ਕਰਦੇ ਸਨ, ਭਲਾ ਉਹ ਕਿਸੇ ਹੋਰ ਅੱਗੇ ਕਿਵੇਂ ਸਿਰ ਨਿਵਾ ਸਕਦਾ ਸੀ ?

ਗੁਰੂ ਜੀ ਨੇ ਜਦ ਉਨ੍ਹਾਂ ਨੂੰ ਵੇਖਿਆ ਤਾਂ ਉਨ੍ਹਾਂ ਦੇ ਮਨ ਦੇ ਦਵੰਦ ਨੂੰ ਸਮਝ ਲਿਆ। ਉਨ੍ਹਾਂ ਨੇ ਉਸਨੂੰ ਆਪਣੇ ਪਾਸ ਬੁਲਾਇਆ ਅਤੇ ਬੜੇ ਆਦਰ ਨਾਲ ਬੈਠਣ ਵਾਸਤੇ ਕਿਹਾ। ਉਨ੍ਹਾਂ ਦਾ ਹਾਲ-ਚਾਲ ਪੁਛਿਆ ਅਤੇ ਉਨ੍ਹਾਂ ਦੀਆਂ ਅੱਖਾਂ ਨਾਲ ਅੱਖਾਂ ਮਿਲਾ ਕੇ ਮੁਸਕਰਾ ਪਏ। ਪੀਰ ਜੀ ਵੀ ਗੁਰੂ ਜੀ ਨੂੰ ਵੇਖ ਕੇ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਗੁਰੂ ਜੀ ਨੂੰ ਕਿਹਾ, "ਮੇਰੇ ਮਨ ਵਿਚ ਹਰ ਵੇਲੇ ਇਹ ਖਿਆਲ ਘੁੰਮਦਾ ਰਹਿੰਦਾ ਹੈ ਕਿ ਅੱਲਾ ਨਾਲ ਮਿਲਾਪ ਕਿਵੇਂ ਹੋਏ।" ਗੁਰੂ ਜੀ ਨੇ ਫੁਰਮਾਇਆ, "ਅੱਲਾ ਤਾਂ ਜ਼ੱਰੇ-ਜ਼ੱਰੇ ਵਿਚ ਵੱਸਦਾ ਹੈ, ਹਰ ਮਨੁੱਖ ਦੇ ਅੰਦਰ ਵੱਸਦਾ ਹੈ, ਪਰ ਅਸੀਂ ਆਪਣੀ ਸੌੜੀ ਜਿਹੀ ਦੁਨੀਆਂ ਵਿਚ ਹੀ ਗਵਾਚ ਜਾਂਦੇ ਹਾਂ। ਅਗਿਆਨਤਾ ਕਾਰਨ ਅਸੀਂ 'ਮੇਰੀ-ਮੇਰੀ' ਵਿਚ ਫੱਸ ਜਾਂਦੇ ਹਾਂ ਅਤੇ ਹਉਮੈਂ ਦਾ ਸ਼ਿਕਾਰ ਹੋ ਜਾਂਦੇ ਹਾਂ। ਜਦ ਸਾਡੇ ਅੰਦਰ ਅੱਲਾ ਦੇ ਦਰਮਿਆਨ ਉਸਰੀ ਹੋਈ ਹਉਮੈਂ ਦੀ ਕੰਧ ਢਹਿ ਜਾਂਦੀ ਹੈ ਤਾਂ ਅਸੀਂ ਖੁਦ ਅੱਲਾ ਦਾ ਰੂਪ ਹੋ ਜਾਂਦੇ ਹਾਂ, ਭਾਵ ਅੱਲਾ ਨੂੰ ਅਸੀਂ ਪਾ ਲੈਂਦੇ ਹਾਂ। ਪਰ ਜੇ ਇਕ ਪਾਸੇ ਮਾਇਆ ਦੇ ਮੋਹ ਵਿਚ ਫਸੇ ਰਹੀਏ ਅਤੇ ਦੂਸਰੇ ਪਾਸੇ ਭਾਵੇਂ ਸਰੀਰ ਨੂੰ ਕਸ਼ਟ ਦੇਣ ਵਾਲੀਆਂ ਕਿੰਨੀਆਂ ਵੀ ਘੋਰ ਤਪੱਸਿਆਵਾਂ ਕਰੀਏ, ਪਰ ਫਿਰ ਵੀ ਅਸੀਂ ਅੱਲਾ ਤੋਂ ਦੂਰ ਹੀ ਰਹਿੰਦੇ ਹਾਂ। ਸਾਡਾ ਦਿਲ ਅੱਲਾ ਨੂੰ ਮਿਲਣ ਲਈ ਨਹੀਂ ਕਰਦਾ, ਬਲਕਿ ਉਸ ਪਾਸੋਂ ਦਾਤਾਂ ਮੰਗਣ ਨੂੰ ਜੀਅ ਕਰਦਾ ਹੈ। ਅਸੀਂ ਧਨ ਦੌਲਤ, ਪੁੱਤਰ, ਰੁਤਬੇ ਅਤੇ ਚੌਧਰ ਮੰਗਦੇ ਹਾਂ। ਪਰ ਜਦ ਸਾਡੇ ਮਨ ਵਿਚੋਂ ਸਭ ਖਾਹਿਸ਼ਾਂ ਮੁੱਕ ਜਾਂਦੀਆਂ ਹਨ, ਸਾਡੇ ਵਿਚੋਂ ਹਉਮੈਂ ਅਲੋਪ ਹੋ ਜਾਂਦੀ ਹੈ ਅਤੇ ਅਸੀਂ 'ਮੇਰਾ ਮੇਰਾ' ਦੀ ਥਾਂ 'ਤੇਰਾ ਤੇਰਾ'

ਹੋ ਜਾਂਦੇ ਹਾਂ ਤਾਂ ਅੱਲਾ ਨਾਲ ਸਾਡਾ ਮਿਲਾਪ ਹੋ ਜਾਂਦਾ ਹੈ।''

ਗੁਰੂ ਜੀ ਪਾਸੋਂ ਇਹ ਗੱਲਾਂ ਸੁਣ ਕੇ, ਪੀਰ ਜੀ ਦੇ ਅੰਦਰ ਜਿਹੜੀ ਹਉਮੈ ਦੀ ਕੰਧ ਸੀ, ਉਹ ਢਹਿ ਗਈ। ਜਿਹੜੇ ਆਪਣੇ ਆਪ ਨੂੰ ਬਹੁਤ ਉੱਚਾ ਸਮਝਦੇ ਸਨ, ਨਿਮਾਣੇ ਹੋ ਗਏ। ਉਹ ਉੱਠ ਕੇ ਗੁਰੂ ਸਾਹਿਬ ਦੇ ਚਰਨਾਂ ਤੇ ਢਹਿ ਪਏ ਅਤੇ ਕਹਿਣ ਲੱਗੇ, ''ਜਿਸ ਇਲਾਹੀ ਨੂਰ ਦੀ ਭਾਲ ਵਿਚ ਮੈਂ ਕਈ ਉਪਰਾਲੇ ਕੀਤੇ ਸਨ ਅੱਜ ਮੈਨੂੰ ਦਿੱਸ ਪਿਆ ਹੈ। ਅੱਜ ਮੇਰੀ ਜ਼ਿੰਦਗੀ ਦੀ ਮੰਜ਼ਿਲ ਮੈਨੂੰ ਮਿਲ ਗਈ ਹੈ।''



# ਭੰਗਾਣੀ ਦਾ ਯੁੱਧ

ਗੁਰੂ ਸਾਹਿਬ ਕਿਸੇ ਨਾਲ ਵੈਰ-ਵਿਰੋਧ ਨਹੀਂ ਰੱਖਦੇ ਸਨ। ਉਹ ਜਾਤ-ਪਾਤ ਵਿਚ ਵਿਸ਼ਵਾਸ ਨਹੀਂ ਕਰਦੇ ਸਨ ਅਤੇ ਹਰ ਵਿਅਕਤੀ ਨੂੰ ਨਾਮ ਦਾਨ ਦੀ ਬਖਸ਼ਿਸ਼ ਕਰਦੇ ਸਨ। ਇਕ ਸਾਧਾਰਣ ਵਿਅਕਤੀ ਤੋਂ ਲੈ ਕੇ ਰਾਜਿਆਂ ਮਹਾਰਾਜਿਆਂ ਤਕ ਉਨ੍ਹਾਂ ਦੇ ਸ਼ਰਧਾਲੂ ਸਨ। ਪਰ ਪਹਾੜੀ ਰਾਜੇ ਉਨ੍ਹਾਂ ਦੀ ਇਸ ਨੀਤੀ ਤੋਂ ਬਹੁਤ ਦੁਖੀ ਸਨ। ਰਾਜਾ ਭੀਮ ਚੰਦ ਤਾਂ ਉਨ੍ਹਾਂ ਨੂੰ ਆਪਣਾ ਵੈਰੀ ਸਮਝਦਾ ਸੀ ਅਤੇ ਇਹ ਚਾਹੁੰਦਾ ਸੀ ਕਿ ਗੁਰੂ ਜੀ ਨੂੰ ਪਹਾੜਾਂ ਵਿਚੋਂ ਕੱਢ ਦਿੱਤਾ ਜਾਵੇ ਜਾਂ ਫੜ ਕੇ ਔਰੰਗਜ਼ੇਬ ਦੇ ਹਵਾਲੇ ਕੀਤਾ ਜਾਵੇ। ਬੇਸ਼ਕ ਗੁਰੂ ਸਾਹਿਬ ਅਨੰਦਪੁਰ ਛੱਡ ਕੇ ਪਾਉਂਟਾ ਸਾਹਿਬ ਚਲੇ ਗਏ ਸਨ, ਅਤੇ ਉਨ੍ਹਾਂ ਨੇ ਰਾਜਾ ਮੇਦਨੀ ਸ਼ਾਹ ਅਤੇ ਰਾਜਾ ਫ਼ਤਹਿ ਚੰਦ ਦੀ ਸੁਲਾਹ ਸਫਾਈ ਕਰਵਾ ਦਿੱਤੀ, ਪਰ ਰਾਜੇ ਭੀਮ ਚੰਦ ਦੇ ਲੜਕੇ ਦੀ ਰਾਜੇ ਫ਼ਤਹਿ ਚੰਦ ਦੀ ਲੜਕੀ ਨਾਲ ਸਗਾਈ ਹੋਈ ਸੀ। ਵਿਆਹ ਦੇ ਸਮੇਂ ਜਦ ਸਾਰੇ ਰਾਜੇ ਇਕੱਠੇ ਹੋਏ ਤਾਂ ਉਨ੍ਹਾਂ ਇਹ ਸਲਾਹ ਕੀਤੀ ਕਿ ਵਿਆਹ ਤੋਂ ਪਹਿਲਾਂ ਤਾਂ ਲੜਾਈ ਕਰਨੀ ਉਚਿਤ ਨਹੀਂ ਪਰ ਵਿਆਹ ਤੋਂ ਬਾਅਦ ਆਉਂਦੇ ਸਮੇਂ ਸਾਰੇ ਮਿਲ ਕੇ ਲੜਾਈ ਕੀਤੀ ਜਾਵੇ। ਭੀਮ ਚੰਦ ਇਕ ਵੱਡੀ ਫੌਜ



ਲੈ ਕੇ ਆਪਣੇ ਲੜਕੇ ਨੂੰ ਵਿਆਹੁਣ ਵਾਸਤੇ ਚੱਲ ਪਿਆ। ਪਰ ਫ਼ਤਹਿ ਚੰਦ ਦੀ ਰਿਆਸਤ ਨੂੰ ਜਿਹੜਾ ਸਿੱਧਾ ਰਾਹ ਜਾਂਦਾ ਸੀ ਉਹ ਪਾਉਂਟਾ ਸਾਹਿਬ ਵਿਚੋਂ ਦੀ ਜਾਂਦਾ ਸੀ। ਉਨ੍ਹਾਂ ਗੁਰੂ ਜੀ ਪਾਸੋਂ ਰਾਹ ਮੰਗਿਆ ਪਰ ਗੁਰੂ ਜੀ ਪਹਾੜੀ ਰਾਜਿਆਂ ਦੀ ਨੀਤੀ ਨੂੰ ਸਮਝਦੇ ਸਨ। ਉਨ੍ਹਾਂ ਲਾੜੇ ਅਤੇ ਪ੍ਰੋਹਤ ਨੂੰ ਤਾਂ ਰਾਹ ਦੇ ਦਿੱਤਾ ਪਰ ਜੰਞ ਨੂੰ ਲੰਮੇ ਰਾਹ ਜਾਣ ਵਾਸਤੇ ਕਿਹਾ। ਭੀਮ ਚੰਦ ਅਤੇ ਉਸਦੇ ਸਾਥੀ ਰਾਜੇ ਇਸ ਗੱਲ ਤੇ ਬਹੁਤ ਨਾਰਾਜ਼ ਹੋਏ ਅਤੇ ਵਿਆਹ ਤੋਂ ਬਾਅਦ ਉਨ੍ਹਾਂ ਨੇ ਗੁਰੂ ਸਾਹਿਬ ਤੇ ਹਮਲਾ ਕਰਨ ਦੀ ਪੂਰੀ ਯੋਜਨਾ ਬਣਾ ਲਈ।

ਗੁਰੂ ਸਾਹਿਬ ਨੇ ਪੀਰ ਬੁੱਧੂ ਸ਼ਾਹ ਦੇ ਕਹੇ ਅਨੁਸਾਰ ਪੰਜ ਸੌ ਪਠਾਣ ਆਪਣੀ ਫੌਜ ਵਿਚ ਨੌਕਰ ਰੱਖੇ ਸਨ, ਪਰ ਜਦ ਉਨ੍ਹਾਂ ਪਹਾੜੀ ਰਾਜਿਆ ਨਾਲ ਲੜਾਈ ਬਾਰੇ ਸੁਣਿਆ ਤਾਂ ਉਹ ਲਾਲਚ ਵਿਚ ਆ ਕੇ ਪਹਾੜੀ ਰਾਜਿਆਂ ਨਾਲ ਜਾ ਮਿਲੇ। ਗੁਰੂ ਜੀ ਪਾਸ ਪੰਜ ਸੌ ਉਦਾਸੀ ਵੀ ਰਹਿੰਦੇ ਸਨ, ਜਦ ਉਨ੍ਹਾਂ ਨੂੰ ਲੜਾਈ ਬਾਰੇ ਪਤਾ ਲੱਗਾ ਤਾਂ ਉਹ ਰਾਤੋ-ਰਾਤ ਡੇਰਾ ਛੱਡ ਗਏ।

ਪਰ ਗੁਰੂ ਸਾਹਿਬ ਚੜ੍ਹਦੀ ਕਲਾ ਵਿਚ ਸਨ, ਉਹ ਇਸ ਗੱਲ ਤੋਂ ਨਹੀਂ ਘਬਰਾਏ। ਉਨ੍ਹਾਂ ਤੇ ਸੱਤ ਅੱਠ ਮੀਲ ਦੂਰ ਭੰਗਾਣੀ ਪਿੰਡ ਦੇ ਨੇੜੇ ਪਹਾੜੀਆਂ ਨਾਲ ਟੱਕਰ ਲੈਣ ਦੀ ਯੋਜਨਾ ਬਣਾਈ। ਉਹ ਨਹੀਂ



ਸੀ ਚਾਹੁੰਦੇ ਕਿ ਪਾਉਂਟਾ ਸਾਹਿਬ ਦਾ ਕੁਝ ਨੁਕਸਾਨ ਹੋਵੇ, ਇਸ ਲਈ ਜਿਥੋਂ ਜਮਨਾ ਪਾਰ ਕਰਕੇ ਪਹਾੜੀ ਰਾਜਿਆਂ ਨੇ ਹਮਲਾ ਕਰਨਾ ਸੀ, ਉਨ੍ਹਾਂ ਉਸ ਅਸਥਾਨ ਤੇ ਹੀ ਡੇਰੇ ਲਾ ਦਿੱਤੇ। ਉਨ੍ਹਾਂ ਇਕ ਉੱਚਾ ਅਸਥਾਨ ਚੁਣਿਆ ਜਿਥੋਂ ਦੁਸ਼ਮਣ ਦੀ ਫੌਜ ਤੀਰ ਅਤੇ ਗੋਲੀ ਦੀ ਮਾਰ ਥੱਲੇ ਆ ਸਕਦੀ ਸੀ।

ਪੀਰ ਬੁੱਧੂ ਸ਼ਾਹ ਨੂੰ ਵੀ ਜਦ ਇਹ ਪਤਾ ਲੱਗਾ ਕਿ ਉਸਦੇ ਰਖਵਾਏ ਹੋਏ ਪਠਾਣ ਧੋਖਾ ਦੇ ਗਏ ਹਨ, ਤਾਂ ਉਹ ਵੀ ਆਪਣੇ ਚੌਹਾਂ ਪੁੱਤਰਾਂ ਅਤੇ ਪੰਜ ਸੌ ਦੇ ਲਗਭਗ ਆਪਣੇ ਮਰੀਦਾਂ ਨੂੰ ਲੈ ਕੇ ਮੈਦਾਨ-ਏ-ਜੰਗ ਵਿਚ ਪੁੱਜ ਗਏ। ਜਿਵੇਂ ਉਮੀਦ ਸੀ, ਭੀਮ ਚੰਦ ਨੇ ਆਪਣੇ ਰਾਜਿਆਂ ਅਤੇ ਪਠਾਣਾਂ ਦੀ ਫੌਜ ਲੈ ਕੇ ਗੁਰੂ ਸਾਹਿਬ ਦੀਆਂ ਫੌਜਾਂ ਤੇ ਹਮਲਾ ਬੋਲ ਦਿੱਤਾ। ਬੜੇ ਘਮਸਾਣ ਦੀ ਲੜਾਈ ਹੋਈ ਅਤੇ ਗੁਰੂ ਸਾਹਿਬ ਦੇ ਸੂਰਮਿਆਂ ਨੇ ਪਹਾੜੀਆਂ ਨੂੰ ਹੈਰਾਨ ਕਰ ਦਿੱਤਾ ਅਤੇ ਐਸੀ ਮਾਰੋ-ਮਾਰ ਕੀਤੀ ਕਿ ਪਠਾਣਾਂ ਅਤੇ ਪਹਾੜੀਆਂ ਦੇ ਪੈਰ ਨਾ ਟਿਕਣ ਦਿੱਤੇ। ਪਹਾੜੀ ਰਾਜੇ ਅਤੇ ਪਠਾਣ ਇਹ ਸਮਝਦੇ ਸਨ ਕਿ ਗੁਰੂ ਜੀ ਪਾਸ ਛੋਟੀਆਂ ਜਾਤਾਂ ਦੇ ਲੋਕ ਹਨ, ਉਹ ਕੀ ਲੜਾਈ ਕਰਨਗੇ। ਪਰ ਜਿਸ ਵਿਅਕਤੀ ਨੇ ਕਦੀ ਸ਼ਸਤਰ ਵੀ ਨਹੀਂ ਸੀ ਫੜਿਆ ਉਸ ਵੀ ਵੱਡੇ-ਵੱਡੇ ਜਰਨੈਲਾਂ ਦੇ ਮੂੰਹ ਫੇਰ ਦਿੱਤੇ। ਮਹੰਤ ਕਿਰਪਾਲ ਨੇ ਆਪਣੇ ਮੁਤਕਰ (ਡੰਡਾ) ਨਾਲ ਹੀ ਜਰਨੈਲ ਹਿਆਤ ਖਾਂ ਦਾ ਸਿਰ ਫੇਹ ਕੇ ਰੱਖ ਦਿੱਤਾ। ਗੁਰੂ ਸਾਹਿਬ ਨੇ ਅੱਗੇ ਵੱਧ ਰਹੇ ਰਾਜਿਆਂ ਨੂੰ ਆਪਣੇ ਤੀਰਾਂ ਦਾ ਨਿਸ਼ਾਨਾ ਬਣਾਇਆ। ਰਾਜਾ ਹਰੀ ਚੰਦ ਨੇ ਗੁਰੂ ਜੀ ਤੇ ਤਿੰਨ ਵਾਰ ਕੀਤੇ ਪਰ ਗੁਰੂ ਜੀ ਦਾ ਉਹ ਕੁਝ ਵੀ ਵਿਗਾੜ ਨਾ ਸਕੇ, ਗੁਰੂ ਜੀ ਨੇ ਇਕੋ ਤੀਰ ਖਿਚ ਕੇ ਮਾਰਿਆ ਤੇ ਰਾਜਾ ਹਰੀ ਚੰਦ ਨੂੰ ਜਮਲੋਕ ਭੇਜ ਦਿੱਤਾ। ਪਹਾੜੀਆਂ ਨੇ ਜਦ ਇਹ ਵੇਖਿਆ ਕਿ ਉਨ੍ਹਾਂ ਦੇ ਆਗੂ ਮਾਰੇ ਗਏ ਹਨ ਤਾਂ ਉਨ੍ਹਾਂ ਨੂੰ ਭੱਜਦਿਆਂ ਰਾਹ ਨਾ ਲੱਭਾ। ਗੁਰੂ ਜੀ ਦੀਆਂ ਫੌਜਾਂ ਉਨ੍ਹਾਂ ਦਾ ਪਿੱਛਾ ਕਰਨਾ ਚਾਹੁੰਦੀਆਂ ਸਨ, ਪਰ ਗੁਰੂ ਸਾਹਿਬ ਨੇ ਰੋਕ ਦਿੱਤਾ।

ਇਸ ਲੜਾਈ ਵਿਚ ਗੁਰੂ ਸਾਹਿਬ ਦੇ ਵੀ ਕਈ ਜਰਨੈਲ ਸ਼ਹੀਦ ਹੋਏ, ਪਰ ਇਸ ਜਿੱਤ ਨੇ ਸਿੱਖ ਫੌਜ ਦੇ ਹੌਂਸਲੇ ਬੁਲੰਦ ਕਰ ਦਿੱਤੇ ਅਤੇ ਪਹਾੜੀ ਰਾਜਿਆਂ ਨੂੰ ਵੀ ਆਪਣੀ ਤਾਕਤ ਦਾ ਗਿਆਨ ਹੋ ਗਿਆ।

## ਨਾਦੌਣ ਦਾ ਯੁੱਧ

ਭੰਗਾਣੀ ਦਾ ਯੁੱਧ ਜਿੱਤ ਕੇ ਗੁਰੂ ਜੀ ਅਨੰਦਪੁਰ ਸਾਹਿਬ ਆ ਗਏ। ਏਥੇ ਆ ਕੇ ਉਨ੍ਹਾਂ ਕਈ ਕਿਲ੍ਹੇ ਤਿਆਰ ਕਰਵਾਏ ਅਤੇ ਆਪਣੇ ਇਤਬਾਰੀ ਸਿੱਖਾਂ ਨੂੰ ਫੌਜੀ ਸਿਖਲਾਈ ਦੇਣੀ ਅਰੰਭ ਕਰ ਦਿੱਤੀ। ਪਹਾੜੀ ਰਾਜੇ ਹੁਣ ਡਰਦੇ ਸਨ ਤੇ ਅਨੰਦਪੁਰ ਸਾਹਿਬ ਤੇ ਹਮਲਾ ਕਰਨ ਦਾ ਕਿਸੇ ਦਾ ਹੌਂਸਲਾ ਨਹੀਂ ਸੀ।

ਉਨ੍ਹਾਂ ਦਿਨਾਂ ਵਿਚ ਹੀ ਜੰਮੂ ਦੇ ਹਾਕਮ ਮੀਆਂ ਖਾਂ ਨੂੰ ਦਿੱਲੀ ਵਲੋਂ ਇਹ ਆਦੇਸ਼ ਹੋਇਆ ਕਿ ਉਹ ਪਹਾੜੀ ਰਾਜਿਆਂ ਤੋਂ ਖਿਰਾਜ ਉਗਰਾਹ ਕੇ ਭੇਜੇ। ਪਹਾੜੀ ਰਾਜਿਆਂ ਨੇ ਕਈਆਂ ਸਾਲਾਂ ਤੋਂ ਖਿਰਾਜ ਦੇਣਾ ਬੰਦ ਕੀਤਾ ਹੋਇਆ ਸੀ। ਹਾਕਮ ਮੀਆਂ ਖਾਂ ਨੇ ਇਸ ਕੰਮ ਲਈ ਫੌਜਦਾਰ ਆਲਿਫ ਖਾਂ ਦੀ ਡਿਊਟੀ ਲਾਈ। ਆਲਿਫ ਖਾਂ ਇਕ ਤਕੜੀ ਫੌਜ ਲੈ ਕੇ ਨਾਦੌਣ ਪੁੱਜ ਗਿਆ। ਇਥੇ ਆ ਕੇ ਉਸ ਭੀਮ ਚੰਦ ਅਤੇ ਹੋਰ ਰਾਜਿਆਂ ਨੂੰ ਸੁਨੇਹੇ ਭੇਜੇ ਕਿ ਜਾਂ ਉਹ ਖ਼ਿਰਾਜ ਅਦਾ ਕਰਨ ਜਾਂ ਲੜਾਈ ਵਾਸਤੇ ਤਿਆਰ ਹੋ ਜਾਣ। ਰਾਜੇ ਪਹਿਲਾਂ ਤਾਂ ਡਰਦੇ ਮਾਰੇ ਖਿਰਾਜ ਦੇਣ ਨੂੰ ਤਿਆਰ ਸਨ, ਪਰ ਫਿਰ ਉਨ੍ਹਾਂ ਵਿਚੋਂ ਹੀ ਕਿਸੇ

ਦਿੱਤੀ ਕਿ ਇਸ ਬਾਰੇ ਗੁਰੂ ਸਾਹਿਬ ਤੋਂ ਪੁੱਛ ਲਿਆ ਜਾਵੇ।

ਗੁਰੂ ਜੀ ਨੇ ਉਨ੍ਹਾਂ ਨੂੰ ਇਹ ਰਾਏ ਦਿੱਤੀ ਕਿ ਉਹ ਖਿਰਾਜ ਨਾ ਦੇਣ ਅਤੇ ਲੜਾਈ ਲਈ ਤਿਆਰ ਹੋ ਜਾਣ। ਇਸ ਸਬੰਧੀ ਗੁਰੂ ਜੀ ਨੇ ਉਨ੍ਹਾਂ ਦੀ ਹਰ ਤਰ੍ਹਾਂ ਦੀ ਮਦਦ ਕਰਨ ਦਾ ਵੀ ਵਾਅਦਾ ਕੀਤਾ।

ਗੁਰੂ ਜੀ ਦੀ ਸਹਾਇਤਾ ਨਾਲ ਸਾਰੇ ਰਾਜੇ ਆਲਿਫ ਖਾਂ ਤੇ ਟੁੱਟ ਕੇ ਪੈ ਗਏ ਅਤੇ ਬੜਾ ਘਮਸਾਣ ਦਾ ਯੁੱਧ ਹੋਇਆ। ਆਲਿਫ ਖਾਂ ਦੇ ਜਦ ਵੱਡੇ-ਵੱਡੇ ਸੂਰਬੀਰ ਮਾਰੇ ਗਏ ਤਾਂ ਉਹ ਜਾਨ ਬਚਾ ਕੇ ਭੱਜ ਗਿਆ।

ਪਹਾੜੀ ਰਾਜੇ ਇਸ ਜਿੱਤ ਤੇ ਬਹੁਤ ਖੁਸ਼ ਹੋਏ। ਇਹ ਜਿੱਤ ਵੀ ਅਸਲ ਵਿਚ ਗੁਰੂ ਜੀ ਦੀ ਹੀ ਜਿੱਤ ਸੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਮਝਾਇਆ ਕਿ ਜੇ ਉਹ ਇਕੱਠੇ ਹੋ ਕੇ ਰਹਿਣਗੇ ਤਾਂ ਉਹ ਭਾਰੀ ਤੋਂ ਭਾਰੀ ਫੌਜ ਨੂੰ ਭਾਂਜ ਦੇ ਸਕਦੇ ਹਨ।



# ਵਿਆਹ

ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਦੇ ਤਿੰਨ ਵਿਆਹ ਹੋਏ ਦੱਸੇ ਜਾਂਦੇ ਹਨ। ਉਨ੍ਹਾਂ ਦਾ ਪਹਿਲਾ ਵਿਆਹ ਲਾਹੌਰ ਨਿਵਾਸੀ ਸ੍ਰੀ ਹਰਿਜਸ ਰਾਏ ਦੀ ਪੁੱਤਰੀ ਮਾਤਾ ਜੀਤੋ ਜੀ ਨਾਲ 23 ਹਾੜ ਸੰਮਤ 1734 ਵਿਚ ਹੋਇਆ। ਮਾਤਾ ਜੀਤੋ ਜੀ ਇਕ ਗੁਰਮੁਖ ਸਿੱਖ ਪਰਿਵਾਰ ਦੀ ਲੜਕੀ ਸੀ ਅਤੇ ਬੜੇ ਸੁਘੜ ਸੁਭਾ ਦੀ ਮਾਲਕ ਸੀ।

ਵਿਆਹ ਸਬੰਧੀ ਹਰਿਜਸ ਰਾਏ ਨੇ ਇਹ ਬੇਨਤੀ ਕੀਤੀ ਕਿ ਵਿਆਹ ਲਾਹੌਰ ਵਿਖੇ ਕੀਤਾ ਜਾਵੇ, ਪਰ ਉਨ੍ਹਾਂ ਦਿਨਾਂ ਵਿਚ ਵਰਖਾ ਬਹੁਤ ਜ਼ਿਆਦਾ ਹੋਣ ਕਰਕੇ ਲਾਹੌਰ ਜਾਣਾ ਕਠਨ ਸੀ। ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਉਹ ਸਾਰਾ ਸਮਾਨ ਲੈ ਕੇ ਇਥੇ ਆ ਜਾਣ, ਇਥੇ ਨੇੜੇ ਹੀ ਲਾਹੌਰ ਵਸਾ ਦਿੱਤਾ ਜਾਵੇਗਾ।

ਗੁਰੂ ਜੀ ਨੇ ਸਭ ਸੰਗਤਾਂ ਨੂੰ ਹੁਕਮਨਾਮੇ ਭੇਜ ਦਿੱਤੇ ਕਿ ਉਹ ਗੁਰੂ ਕੇ ਲਾਹੌਰ ਪੁਜਣ ਅਤੇ ਉਸ ਅਸਥਾਨ ਦੀਆਂ ਰੌਣਕਾਂ ਵਿਚ ਵਾਧਾ ਕਰਨ। ਇਸ ਲਈ ਬਹੁਤ ਸੰਗਤਾਂ ਹੁਮ- ਹੁਮਾ ਕੇ ਪੁਜੀਆਂ ਅਤੇ ਗੁਰੂ ਕੇ ਲਾਹੌਰ ਦੁਕਾਨਾਂ ਲੱਗ ਗਈਆਂ ਅਤੇ ਬਜ਼ਾਰ ਸੱਜ ਗਏ।

ਸ੍ਰੀ ਹਰਿਜਸ ਰਾਏ ਪਰਿਵਾਰ ਸਹਿਤ ਓਥੇ ਪਹੁੰਚ ਗਏ। ਹਜ਼ਾਰਾਂ ਸਿੱਖ ਸੇਵਕਾਂ ਦੀ ਹਾਜ਼ਰੀ ਵਿਚ ਬੜੀ ਧੂਮ-ਧਾਮ ਨਾਲ ਵਿਆਹ ਹੋਇਆ। ਇਸ ਨਵੇਂ ਵੱਸੇ ਥਾਂ ਤੇ ਗੁਰੂ ਜੀ ਨੇ ਬਰਛਾ ਮਾਰ ਕੇ ਜ਼ਮੀਨ ਵਿਚੋਂ ਪਾਣੀ ਦਾ ਸੋਮਾ ਕੱਢਿਆ ਸੀ। ਅਨੰਦਪੁਰ ਸਾਹਿਬ ਤੋਂ ਨੰਗਲ ਵਾਲੇ ਪਾਸੇ ਇਸ ਸਥਾਨ ਨੂੰ ਹਾਲੇ ਤਕ ਵੀ 'ਗੁਰੂ ਕਾ ਲਾਹੌਰ' ਕਹਿੰਦੇ ਹਨ, ਅਤੇ ਅਨੰਦਪੁਰ ਸਾਹਿਬ ਦੇ ਦਰਸ਼ਨ ਕਰਨ ਗਏ ਸ਼ਰਧਾਲੂ ਇਸ ਅਸਥਾਨ ਦੇ ਵੀ ਦਰਸ਼ਨ ਕਰਦੇ ਹਨ।

ਗੁਰੂ ਜੀ ਦਾ ਦੂਸਰਾ ਵਿਆਹ ਸ੍ਰੀ ਰਾਮ ਸਰਨ ਖੱਤਰੀ ਦੀ ਪੁੱਤਰੀ ਮਾਤਾ ਸੁੰਦਰੀ ਨਾਲ 7 ਵਿਸਾਖ ਸੰਮਤ 1741 ਨੂੰ ਹੋਇਆ। ਇਹ ਵਿਆਹ ਅਨੰਦਪੁਰ ਸਾਹਿਬ ਵਿਖੇ ਹੀ ਹੋਇਆ ਦੱਸਿਆ ਜਾਂਦਾ ਹੈ। ਇਸ ਬਾਰੇ ਕੋਈ ਗਵਾਹੀ ਨਹੀਂ ਮਿਲਦੀ ਹੈ ਕਿ ਗੁਰੂ ਜੀ ਲਾਹੌਰ ਵਿਆਹੁਣ ਵਾਸਤੇ ਗਏ ਸਨ। ਕਈ ਇਤਿਹਾਸਕਾਰ ਤਾਂ ਇਹ ਵੀ ਲਿਖਦੇ ਹਨ ਕਿ ਮਾਤਾ ਜੀਤੋ ਅਤੇ ਮਾਤਾ ਸੁੰਦਰੀ ਇਕੋ ਹੀ ਸਨ। ਮਾਤਾ ਜੀ ਦਾ ਪੇਕਾ ਨਾਂ ਜੀਤੋਂ ਸੀ ਅਤੇ ਗੁਰੂ ਜੀ ਨੇ ਆਪਣੇ ਵਲੋਂ ਉਨ੍ਹਾਂ ਦਾ ਨਾਂ ਸੁੰਦਰੀ ਜੀ ਰੱਖ ਲਿਆ ਸੀ।

ਗੁਰੂ ਜੀ ਦਾ ਤੀਸਰਾ ਵਿਆਹ ਜ਼ਿਲ੍ਹਾ ਜਿਹਲਮ ਦੇ ਪਿੰਡ ਰੁਹਤਾਸ ਦੇ ਵਾਸੀ ਭਾਈ ਰਾਮੂ ਖੱਤਰੀ ਦੀ ਪੁੱਤਰੀ ਮਾਤਾ ਸਾਹਿਬ ਦੇਵੀ ਨਾਲ 18 ਵਿਸਾਖ ਸੰਮਤ 1757 ਨੂੰ ਹੋਇਆ। ਪਰ ਇਤਿਹਾਸਕਾਰ ਇਸ ਵਿਆਹ ਨੂੰ ਅਸਲ ਵਿਆਹ ਨਹੀਂ ਮੰਨਦੇ। ਉਹ ਲਿਖਦੇ ਹਨ ਕਿ ਸੰਮਤ 1757 ਦੀ ਵਿਸਾਖੀ ਦੇ ਸਮੇਂ ਭਾਈ ਰਾਮੂ ਜੀ ਆਪਣੀ ਜਵਾਨ ਸਪੁੱਤਰੀ ਸਾਹਿਬ ਦੇਵੀ ਨੂੰ ਵੀ ਪਾਲਕੀ ਵਿਚ ਬਿਠਾ ਕੇ ਨਾਲ ਲੈ ਕੇ ਆਏ। ਉਨ੍ਹਾਂ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਇਸ ਪੁੱਤਰੀ ਦਾ ਇਸ ਦੇ ਜਨਮ ਤੋਂ ਹੀ ਤੁਹਾਡੇ ਨਾਲ ਨਾਤਾ ਜੋੜਿਆ ਹੈ। ਹੁਣ ਇਸ ਨੂੰ ਸਾਰੇ ਮਾਤਾ ਜੀ ਹੀ ਕਹਿੰਦੇ ਹਨ ਅਤੇ ਇਸ ਨਾਲ ਹੁਣ ਹੋਰ ਕੋਈ ਸਿੱਖ ਵਿਆਹ ਨਹੀਂ ਕਰਵਾ ਸਕਦਾ, ਇਸ ਲਈ ਇਸ ਤੇ ਕਿਰਪਾ ਕਰੋ ਅਤੇ ਇਸ ਨੂੰ ਆਪਣੀ

ਸੇਵਕਾ ਪਰਵਾਨ ਕਰੋ। ਗੁਰੂ ਜੀ ਨੇ ਨਾਂਹ ਨਾ ਤਾਂ ਕੀਤੀ ਪਰ ਭਾਈ ਰਾਮੂ ਦਾ ਸਿਦਕ ਵੇਖ ਕੇ ਉਨ੍ਹਾਂ ਨੇ ਸਾਹਿਬ ਦੇਵੀ ਨੂੰ ਆਪਣੀ ਪਤਨੀ ਬਣਾਉਣਾ ਕਬੂਲ ਕਰ ਲਿਆ ਅਤੇ ਨਾਲ ਇਹ ਵੀ ਕਹਿ ਦਿੱਤਾ ਕਿ ਹੁਣ ਇਹ ਖਾਲਸੇ ਦੀ ਮਾਤਾ ਜੀ ਹੋਣਗੇ। ਮਾਤਾ ਸਾਹਿਬ ਦੇਵੀ ਅੰਮ੍ਰਿਤ ਛਕ ਕੇ ਮਾਤਾ ਸਾਹਿਬ ਕੌਰ ਬਣ ਗਈ।

ਗੁਰੂ ਜੀ ਵਲੋਂ ਉਸ ਨੂੰ 'ਖਾਲਸੇ ਦੀ ਮਾਤਾ' ਦੀ ਪਦਵੀ ਬਖਸ਼ਣ ਕਾਰਨ ਜਦ ਕੋਈ ਸਿੱਖ ਅੰਮ੍ਰਿਤ ਛਕਦਾ ਹੈ ਤਾਂ ਉਹ ਕਹਿੰਦਾ ਹੈ, ''ਅੱਜ ਤੋਂ ਮੇਰੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸਾਹਿਬ ਕੌਰ ਜੀ ਹਨ।''



# ਸੰਤਾਨ

## 1. ਸਾਹਿਬਜ਼ਾਦਾ ਅੰਜੀਤ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਸਨ। ਵੱਡੇ ਸਾਹਿਬਜ਼ਾਦੇ ਦਾ ਨਾਂ ਬਾਬਾ ਅਜੀਤ ਸਿੰਘ ਸੀ। ਆਪ ਮਾਤਾ ਸੁੰਦਰ ਕੌਰ ਜੀ ਦੀ ਕੁੱਖ ਤੋਂ 22 ਵੈਸਾਖ ਸੰਮਤ 1743 ਬਿਕਰਮੀ ਨੂੰ ਪਾਉਂਟਾ ਸਾਹਿਬ ਵਿਖੇ ਪੈਦਾ ਹੋਏ। ਦੱਸਦੇ ਹਨ ਕਿ ਜਦ ਗੁਰੂ ਜੀ ਭੰਗਾਣੀ ਦਾ ਯੁੱਧ ਜਿੱਤ ਕੇ ਵਾਪਸ ਪਾਉਂਟਾ ਸਾਹਿਬ ਆਏ ਸਨ ਤਾਂ ਉਸ ਸਮੇਂ ਸਾਹਿਬਜ਼ਾਦੇ ਨੇ ਜਨਮ ਧਾਰਿਆ ਸੀ। ਜਿੱਤ ਦੀ ਖੁਸ਼ੀ ਵਿਚ ਗੁਰੂ ਸਾਹਿਬ ਨੇ ਬੱਚੇ ਦਾ ਨਾਂ ਅਜੀਤ ਰਖਿਆ, ਜਿਹੜਾ ਬਾਅਦ ਵਿਚ ਅੰਮ੍ਰਿਤ ਛਕ ਕੇ ਅਜੀਤ ਸਿੰਘ ਹੋ ਗਿਆ।

ਆਪ ਬੜੇ ਸੂਰਬੀਰ, ਬਲਵਾਨ ਅਤੇ ਅਥਾਹ ਸ਼ਕਤੀ ਦੇ ਮਾਲਕ ਸਨ। ਆਪ ਹਰ ਪ੍ਰਕਾਰ ਦੇ ਹਥਿਆਰ ਚਲਾ ਸਕਦੇ ਸਨ ਅਤੇ ਵੱਡੇ ਤੋਂ ਵੱਡੇ ਯੋਧੇ ਦਾ ਮੁਕਾਬਲਾ ਕਰ ਸਕਦੇ ਸਨ।

ਚਮਕੌਰ ਸਾਹਿਬ ਦੀ ਜੰਗ ਸਮੇਂ ਸਾਹਿਬਜ਼ਾਦਾ ਅਜੀਤ ਸਿੰਘ ਦੀ ਉਮਰ ਲਗਪਗ 19 ਸਾਲ ਸੀ। ਗੁਰੂ ਗੋਬਿੰਦ ਸਿੰਘ ਜੀ ਪੰਜਾਂ-ਪੰਜਾਂ ਸਿੰਘਾਂ ਦਾ ਜਥਾ ਬਣਾ ਕੇ ਵੈਰੀਆਂ ਨਾਲ ਲੜਨ ਲਈ ਬਾਹਰ ਭੇਜ ਰਹੇ ਸਨ। ਜਦ ਉਹ ਪੰਜ ਸ਼ਹੀਦ ਹੋ ਜਾਂਦੇ ਸਨ ਤਾਂ ਹੋਰ ਭੇਜ ਦਿੰਦੇ ਸਨ। ਉਸ ਦ੍ਰਿਸ਼ ਨੂੰ ਵੇਖ ਕੇ ਬਾਬਾ ਅਜੀਤ ਸਿੰਘ ਦਾ ਦਿਲ ਵੀ ਬੇਕਾਬੂ ਹੋ ਗਿਆ। ਉਨ੍ਹਾਂ ਗੁਰੂ ਪਿਤਾ ਜੀ ਪਾਸ ਬੇਨਤੀ ਕੀਤੀ, "ਪਿਤਾ ਜੀ, ਮੇਰੇ ਤੇ ਮਿਹਰ ਕਰੋ ਅਤੇ ਮੈਨੂੰ ਜੰਗ ਵਿਚ ਜਾਣ ਦੀ ਆਗਿਆ ਬਖਸ਼ੋ, ਤੁਸੀਂ ਮੇਰਾ ਨਾਂ ਅਜੀਤ ਰਖਿਆ ਹੈ, ਮੈਂ ਕਿਸੇ ਪਾਸੋਂ ਜਿੱਤਿਆ ਨਹੀਂ ਜਾਵਾਂਗਾ। ਮੇਰੇ ਧੰਨ ਭਾਗ ਹੋਣਗੇ ਜੇ ਮੈਂ ਆਪ ਦੇ ਆਦਰਸ਼ਾਂ ਖਾਤਰ ਲੜਦਾ ਜਾਨ ਕੁਰਬਾਨ ਕਰ ਦੇਵਾਂਗਾ।" ਗੁਰੂ ਜੀ ਆਪਣੇ ਸੂਰਬੀਰ ਪੁੱਤਰ ਦੇ ਸਿਦਕ ਨੂੰ ਵੇਖਕੇ ਨਾਂਹ ਨਾ ਕਰ ਸਕੇ ਅਤੇ ਉਨ੍ਹਾਂ ਨੇ ਆਪਣੇ ਪੁੱਤਰ ਦਾ ਆਖਰੀ ਵਾਰ ਮੱਥਾ ਚੁੰਮਿਆ, ਆਖਰੀ ਵਾਰ ਜੱਫੀ ਪਾਈ ਅਤੇ ਰਣ ਵਿਚ ਜਾਣ ਦੀ ਆਗਿਆ ਦੇ ਦਿੱਤੀ। ਪਰ ਬਾਕੀ ਦੇ ਸਿੰਘ ਸਾਹਿਬਜ਼ਾਦੇ ਦਾ ਰਣਖੇਤਰ ਵਿਚ ਜਾਣਾ ਠੀਕ ਨਹੀਂ ਸੀ ਸਮਝਦੇ। ਉਨ੍ਹਾਂ ਗੁਰੂ ਜੀ ਨੂੰ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ ਤੇ ਕਿਹਾ, "ਤੁਸੀਂ ਸਾਹਿਬਜ਼ਾਦਿਆਂ ਨੂੰ ਲੈ ਕੇ ਨਿਕਲ ਜਾਵੋ, ਜੇ ਤੁਸੀਂ ਰਹੋਗੇ ਤਾਂ ਇਸ ਆਜ਼ਾਦੀ ਦੀ ਜੰਗ ਨੂੰ ਜਾਰੀ ਰਖੋਗੇ ਪਰ ਤੁਹਾਡੇ ਬਗੈਰ ਖਾਲਸੇ ਦਾ ਕੌਣ ਵਾਲੀ ਹੋਵੇਗਾ।"

ਪਰ ਗੁਰੂ ਜੀ ਨਹੀਂ ਮੰਨੇ ਅਤੇ ਉਨ੍ਹਾਂ ਨੇ ਬਾਬਾ ਅਜੀਤ ਸਿੰਘ ਨੂੰ ਪੰਜ ਸਿੰਘ ਦੇ ਕੇ ਮੈਦਾਨੇ-ਜੰਗ ਵਿਚ ਭੇਜ ਦਿੱਤਾ।

ਸਾਹਿਬਜ਼ਾਦੇ ਨੇ ਆਪਣੇ ਪਿਤਾ, ਭਰਾ ਅਤੇ ਸਾਥੀ ਸਿੰਘਾਂ ਨੂੰ ਫ਼ਤਹਿ ਬੁਲਾਈ ਅਤੇ ਜੈਕਾਰੇ ਛੱਡਦੇ ਰਣਭੂਮੀ ਵਿਚ ਪਹੁੰਚ ਗਏ। ਪਹਿਲਾਂ ਉਨ੍ਹਾਂ ਤੀਰਾਂ ਦੀ ਵਰਖਾ ਕੀਤੀ ਅਤੇ ਵੈਰੀ ਦੀਆਂ ਸਫਾਂ ਵਿਚ ਭਾਜੜਾਂ ਪਾ ਦਿੱਤੀਆਂ, ਪਰ ਜਦ ਉਨ੍ਹਾਂ ਦੇ ਤੀਰ ਮੁੱਕ ਗਏ ਤਾਂ ਉਨ੍ਹਾਂ ਨੇਜ਼ੇ ਫੜ ਲਏ। ਸਾਹਿਬਜ਼ਾਦਾ ਵੀ ਨੇਜ਼ਾ ਫੜ ਕੇ ਵੈਰੀ ਉਤੇ ਟੁੱਟ ਕੇ ਪੈ ਗਿਆ। ਉਸ ਨੇ ਇਕ ਮੁਸਲਮਾਨ ਦੀ ਹਿੱਕ ਵਿਚ ਨੇਜ਼ਾ ਮਾਰਿਆ ਜਿਹੜਾ ਉਸਦੇ ਲੋਹੇ ਦੀ ਕਵੱਚ ਨੂੰ ਪਾੜ ਕੇ ਉਸਦੀਆਂ ਆਂਦਰਾਂ ਵਿਚ ਧੱਸ ਗਿਆ, ਅਤੇ ਕਵੱਚ ਵਿਚ ਫਸਿਆ ਓਥੇ ਹੀ ਟੁੱਟ ਗਿਆ। ਸਾਹਿਬਜ਼ਾਦੇ ਨੇ ਫਿਰ ਤਲਵਾਰ ਫੜ ਲਈ ਅਤੇ ਵੈਰੀ ਉਤੇ ਜੈਕਾਰੇ ਬੋਲਦੇ ਜਾ ਚੜ੍ਹੇ। ਪਰ ਪੰਜ ਛੇ ਬੰਦੇ ਹਜ਼ਾਰਾਂ ਅੱਗੇ ਕੀ ਕਰ ਸਕਦੇ ਸਨ, ਇਕ-ਇਕ ਕਰ ਕੇ ਸਾਰੇ ਸ਼ਹੀਦ ਹੋ ਗਏ।

## 2. ਸਾਹਿਬਜ਼ਾਦਾ ਜੁਝਾਰ ਸਿੰਘ

ਦੂਸਰੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਸਨ। ਆਪ ਮਾਤਾ ਅਜੀਤ ਕੌਰ ਦੇ ਗ੍ਰਿਹਿ 14 ਅਸੂ ਸੰਮਤ 1747 (1690 ਈਸਵੀ) ਨੂੰ ਪੈਦਾ ਹੋਏ। ਆਪ ਵੀ ਆਪਣੇ ਵੱਡੇ ਭਰਾ ਵਾਂਗ ਬੜੇ ਸੂਰਬੀਰ ਅਤੇ ਹਰ ਪ੍ਰਕਾਰ ਦੀ ਸ਼ਸਤਰ ਵਿਦਿਆ ਵਿਚ ਨਿਪੁੰਨ ਸਨ। ਆਪ ਨੇ ਵੀ ਅਨੰਦਪੁਰ ਸਾਹਿਬ ਦੀਆਂ ਸਾਰੀਆਂ ਲੜਾਈਆਂ ਵਿਚ ਭਾਗ ਲਿਆ ਅਤੇ ਤੀਰ ਤਲਵਾਰ ਦੇ ਅਨੋਖੇ ਜੌਹਰ ਵਖਾਉਂਦੇ ਰਹੇ।

ਚਮਕੌਰ ਸਾਹਿਬ ਦੀ ਲੜਾਈ ਵਿਚ ਜਦ ਬਾਬਾ ਅਜੀਤ ਸਿੰਘ ਦੁਸ਼ਮਣ ਦੀ ਸੈਨਾ ਦੇ ਆਹੂ ਲਾਹੁੰਦੇ ਸ਼ਹੀਦ ਹੋ ਗਏ ਤਾਂ ਸਾਹਿਬਜ਼ਾਦਾ ਜੁਝਾਰ ਸਿੰਘ ਦਸ਼ਮੇਸ਼ ਪਿਤਾ ਦੇ ਅੱਗੇ ਹੱਥ ਬੰਨ੍ਹ ਕੇ ਖਲੋ ਗਏ। ਉਹ ਕਹਿਣ ਲੱਗੇ, "ਪਿਤਾ ਜੀ ਬੇਸ਼ੱਕ ਮੇਰੀ ਉਮਰ ਛੋਟੀ ਹੈ, ਪਰ ਆਪ ਦਾ ਪੁੱਤਰ ਹੋਣ ਕਰਕੇ ਅਤੇ ਖੰਡੇ ਦਾ ਅੰਮ੍ਰਿਤ ਛਕਣ ਕਰਕੇ ਮੈਂ ਦੁਸ਼ਮਣ ਦੇ ਕਿਸੇ ਵੀ ਯੋਧੇ ਨਾਲੋਂ ਘਟ ਨਹੀਂ। ਮੈਨੂੰ ਆਗਿਆ ਬਖਸ਼ੋ, ਮੈਂ ਪਿਛੇ ਨਹੀਂ ਹਟਾਂਗਾ, ਦੁਸ਼ਮਣ ਨੂੰ ਵੰਗਾਰ ਕੇ, ਲਤਾੜ ਕੇ, ਸ਼ਹੀਦੀ ਜਾਮ ਪੀ ਕੇ ਆਪਣੇ ਵੀਰ ਪਾਸ ਪਹੁੰਚ ਜਾਵਾਂਗਾ।"

ਗੁਰੂ ਜੀ ਨੇ ਬੜੇ ਗੌਰਵ ਅਤੇ ਮਾਣ ਨਾਲ ਆਪਣੇ ਪੁੱਤਰ ਨੂੰ ਗੋਦ ਵਿਚ ਲਿਆ, ਨਵਾਂ ਪੁਸ਼ਾਕਾ ਪਵਾਇਆ, ਸਿਰ ਤੇ ਕਲਗੀ ਸਜਾਈ ਅਤੇ ਸੁੰਦਰ ਲਾੜਾ ਬਣਾ ਕੇ ਮੌਤ ਰੂਪ ਲਾੜੀ ਨੂੰ ਵਿਆਹੁਣ ਵਾਸਤੇ ਮੈਦਾਨੇ-ਜੰਗ ਵਿਚ ਭੇਜ ਦਿੱਤਾ।

ਇਸ ਤਰ੍ਹਾਂ ਚੌਦ੍ਹਾਂ ਸਾਲਾਂ ਦਾ ਸਾਹਿਬਜ਼ਾਦਾ ਜੁਝਾਰ ਸਿੰਘ ਆਪਣੇ ਪੰਜ ਸਾਥੀਆਂ ਨਾਲ ਸਤ ਸ੍ਰੀ ਅਕਾਲ ਦੇ ਜੈਕਾਰੇ ਬੁਲਾਉਂਦਾ ਸ਼ੇਰ ਵਾਂਗ ਮੈਦਾਨ ਵਿਚ ਕੁੱਦ ਪਿਆ।

## 3. ਸਾਹਿਬਜ਼ਾਦਾ ਜ਼ੋਰਾਵਰ ਸਿੰਘ

ਤੀਸਰੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ, 12 ਸਾਵਣ ਸੰਮਤ 1753 ਬਿਕਰਮੀ (1696 ਈਸਵੀ) ਨੂੰ ਮਾਤਾ ਅਜੀਤ ਕੌਰ ਦੀ ਕੁੱਖ ਤੋਂ ਪੈਦਾ ਹੋਏ। ਆਪ ਵੀ ਛੋਟੀ ਉਮਰ ਵਿਚ ਹੀ ਜੰਗਾਂ ਜੁੱਧਾਂ ਵਿਚ ਪਲਣ ਕਰਕੇ ਕਈ ਪ੍ਰਕਾਰ ਦੇ ਸ਼ਸਤਰ ਚਲਾਉਣੇ ਸਿੱਖ ਗਏ ਸਨ। ਆਪ ਜੀ ਦੀ ਦਾਦੀ ਮਾਤਾ ਗੁਜਰੀ ਜੀ ਆਪ ਜੀ ਨਾਲ ਬਹੁਤ ਪਿਆਰ ਕਰਦੀ ਸੀ ਅਤੇ ਉਹ ਆਪ ਨੂੰ ਸਿੱਖ ਸੂਰਬੀਰਾਂ ਦੀਆਂ ਕਹਾਣੀਆਂ ਸੁਣਾਉਂਦੇ ਰਹਿੰਦੇ ਸਨ।

ਜਦ ਗੁਰੂ ਸਾਹਿਬ, ਔਰੰਗਜ਼ੇਬ ਦੀਆਂ ਝੂਠੀਆਂ ਕਸਮਾਂ ਤੇ ਭਰੋਸਾ ਕਰਕੇ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਖਾਲ੍ਹੀ ਕਰ ਕੇ ਬਾਹਰ ਆ ਗਏ ਤਾਂ ਮੁਸਲਮਾਨਾਂ ਨੇ ਉਨ੍ਹਾਂ ਉਤੇ ਫਿਰ ਹਮਲਾ ਕਰ ਦਿੱਤਾ। ਸਰਸਾ ਨਦੀ ਦੇ ਕੰਢੇ ਹੋਏ ਯੁੱਧ ਮਗਰੋਂ ਮਾਤਾ ਗੁਜਰੀ ਜੀ, ਛੋਟੇ ਦੋਵੇਂ ਸਾਹਿਬਜ਼ਾਦੇ ਅਤੇ ਇਕ ਨੌਕਰ ਉਨ੍ਹਾਂ ਨਾਲੋਂ ਵਿੱਛੜ ਗਏ ਸਨ।

ਰਾਹ ਵਿਚ ਉਨ੍ਹਾਂ ਨੂੰ ਉਨ੍ਹਾਂ ਦਾ ਪੁਰਾਣਾ ਨੌਕਰ ਗੰਗੂ ਬ੍ਰਾਹਮਣ ਮਿਲ ਗਿਆ। ਉਹ ਉਨ੍ਹਾਂ ਨੂੰ ਆਪਣੇ ਘਰ ਲੈ ਗਿਆ ਪਰ ਪੈਸੇ ਦੇ ਲਾਲਚ ਵਿਚ ਉਹ ਬੇਈਮਾਨ ਹੋ ਗਿਆ ਤੇ ਉਸਨੇ ਉਨ੍ਹਾਂ ਨੂੰ ਸਰਹੰਦ ਦੇ ਨਵਾਬ ਪਾਸ ਪਕੜਵਾ ਦਿੱਤਾ। ਅਗਲੇ ਦਿਨ ਉਨ੍ਹਾਂ ਨੂੰ ਕਚਹਿਰੀ ਵਿਚ ਪੇਸ਼ ਕੀਤਾ ਗਿਆ।

ਸਾਹਿਬਜ਼ਾਦਿਆਂ ਨੂੰ ਬਹੁਤ ਡਰਾਇਆ ਧਮਕਾਇਆ ਗਿਆ ਕਿ ਜਾਂ ਉਹ ਮੁਸਲਮਾਨ ਬਣ ਜਾਣ ਜਾਂ ਮਰਨਾ ਕਬੂਲ ਕਰਨ, ਪਰ ਉਨ੍ਹਾਂ ਨੇ ਆਪਣਾ ਧਰਮ ਛੱਡਣਾ ਸਵੀਕਾਰ ਨਾ ਕੀਤਾ। ਉਹ ਛੋਟੇ ਬੱਚੇ

ਇਕ ਅਜਿਹੇ ਵਿਰਸੇ ਦੇ ਮਾਲਕ ਸਨ ਕਿ ਜਿਨ੍ਹਾਂ ਵਾਸਤੇ ਸ਼ਹਾਦਰ ਕੋਈ ਨਵੀਂ ਚੀਜ਼ ਨਹੀਂ ਸੀ।

ਜਦ ਸਾਹਿਬਜ਼ਾਦੇ ਕਿਸੇ ਢੰਗ ਨਾਲ ਵੀ ਆਪਣਾ ਧਰਮ ਤਿਆਗਣਾ ਨਾ ਮੰਨੇ ਤਾਂ ਸੰਮਣ ਬੁਰਜ ਤੋਂ ਥੋੜੀ ਦੂਰ ਕਿਲ੍ਹੇ ਵਿਚਲੀ ਕੰਧ ਨੂੰ ਢਾਹਿਆ ਗਿਆ ਅਤੇ ਸਾਹਿਬਜ਼ਾਦਿਆਂ ਨੂੰ ਉਸ ਵਿਚ ਖੜਾ ਕੀਤਾ ਗਿਆ। ਇਕ ਪਾਸੇ ਕਾਜ਼ੀ ਹੱਥ ਵਿਚ ਕੁਰਾਨ ਲੈ ਕੇ ਖਲੋਤਾ ਸੀ ਅਤੇ ਦੂਸਰੇ ਪਾਸੇ ਜਲਾਦ ਮੋਢੇ ਉਤੇ ਤਲਵਾਰ ਰਖੀ ਖੜਾ ਸੀ। ਰਾਜਗੀਰਾਂ ਨੂੰ ਇਹ ਆਦੇਸ਼ ਹੋਇਆ ਕਿ ਉਹ ਬੱਚਿਆਂ ਦੁਆਲੇ



ਭੀੜੀਆਂ ਕੰਧਾਂ ਕਰੀ ਜਾਣ। ਜਦ ਇਕ ਵਾਰ ਪੂਰਾ ਹੋ ਜਾਂਦਾ ਸੀ ਤਾਂ ਕਾਜ਼ੀ ਉਨ੍ਹਾਂ ਨੂੰ ਫਿਰ ਕਹਿੰਦਾ ਸੀ ਕਿ ਬੱਚਿਓ ਮੰਨ ਜਾਓ, ਪਰ ਬੱਚਿਆਂ ਦਾ ਧਿਆਨ ਹੁਣ ਅਕਾਲ ਪੁਰਖ ਨਾਲ ਜੁੜਿਆ ਹੋਇਆ ਸੀ, ਉਹ ਕੋਈ ਉੱਤਰ ਨਹੀਂ ਦੇ ਰਹੇ ਸਨ। ਅਖੀਰ ਦੋਹਾਂ ਦੇ ਸੀਸ ਧੜਾਂ ਨਾਲੋਂ ਵੱਖ ਕਰ ਦਿੱਤੇ।

ਇਸ ਤਰ੍ਹਾਂ ਛੋਟੇ ਦੋਵੇਂ ਭਰਾ 13 ਪੋਹ ਸੰਮਤ 1761 (27 ਦਸੰਬਰ ਸੰਨ 1704) ਨੂੰ ਸ਼ਹੀਦ ਹੋ ਗਏ। ਉਨ੍ਹਾਂ ਦੀ ਯਾਦ ਵਿਚ ਸਰਹੰਦ ਦੇ ਨੇੜੇ ਗੁਰਦੁਆਰਾ ਫ਼ਤਹਿਗੜ ਸਾਹਿਬ ਹੈ ਅਤੇ ਅੱਜ ਇਹੋ ਸ਼ਹੀਦ ਸਥਾਨ ਪੰਜਾਬ ਦੇ ਇਕ ਜ਼ਿਲ੍ਹੇ ਦਾ ਸਦਰ ਮੁਕਾਮ ਬਣ ਗਿਆ ਹੈ।



## 4. ਸਾਹਿਬਜ਼ਾਦਾ ਫ਼ਤਹਿ ਸਿੰਘ

ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਛੋਟੇ ਪੁੱਤਰ ਸਾਹਿਬਜ਼ਾਦਾ ਫ਼ਤਹਿ ਸਿੰਘ ਜੀ ਮਾਤਾ ਅਜੀਤ ਕੌਰ ਦੇ ਘਰ ਫਗਣ ਸੁਦੀ 7, ਸੰਮਤ 1755 ਬਿਕਰਮੀ ਨੂੰ ਪਰਗਟ ਹੋਏ। ਆਪ ਹਾਲੇ ਪੰਜ ਸਾਲ ਦੇ ਬੱਚੇ ਹੀ ਸਨ ਕਿ ਗੁਰੂ ਸਾਹਿਬ ਨੂੰ ਅਨੰਦਪੁਰ ਛੱਡਣਾ ਪਿਆ ਅਤੇ ਸਰਸਾ ਨਦੀ ਦੇ ਕੰਢੇ ਬਾਬਾ ਫ਼ਤਹਿ ਸਿੰਘ ਆਪਣੇ ਵੱਡੇ ਭਰਾ ਜ਼ੋਰਾਵਰ ਸਿੰਘ ਅਤੇ ਦਾਦੀ ਮਾਤਾ ਗੁਜਰੀ ਸਮੇਤ ਬਾਕੀ ਪਰਿਵਾਰ ਨਾਲੋਂ ਵਿਛੜ ਗਏ। ਬਾਅਦ ਵਿਚ ਇਨ੍ਹਾਂ ਤਿੰਨਾਂ ਨੂੰ ਗੰਗੂ ਬ੍ਰਾਹਮਣ ਨੇ ਇਨਾਮ ਦੇ ਲਾਲਚ ਸੂਬਾ ਸਰਹੰਦ ਦੇ ਨਵਾਬ ਨੂੰ ਫੜਾ ਦਿੱਤਾ।

ਬਾਬਾ ਫ਼ਤਹਿ ਸਿੰਘ ਨੂੰ ਉਨ੍ਹਾਂ ਦੇ ਭਰਾ ਜੋਰਾਵਰ ਸਿੰਘ ਨਾਲ ਹੀ ਮਿਤੀ 13 ਪੋਹ ਸੰਮਤ 1761 (27 ਦਸੰਬਰ ਸੰਨ 1704) ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ।

# ਸੋਹਣਾ ਤੇ ਮੋਹਣੀ

ਅੰਬਾਲੇ ਦੇ ਨੇੜੇ ਸੋਹਣਾ ਅਤੇ ਮੋਹਣੀ ਇਕ ਅਮੀਰ ਦੰਪਤੀ ਰਹਿੰਦੇ ਸਨ। ਉਹ ਬੁੱਤਾਂ ਦੀ ਪੂਜਾ ਕਰਦੇ ਸਨ। ਇਕ ਦਿਨ ਜਦ ਉਹ ਬੁੱਤ ਨੂੰ ਇਸ਼ਨਾਨ ਕਰਵਾਉਣ ਵਾਸਤੇ ਪਾਣੀ ਲਿਆ ਰਹੇ ਸਨ ਤਾਂ ਉਨ੍ਹਾਂ ਵੇਖਿਆ ਕਿ ਇਕ ਅਜਨਬੀ ਪਾਣੀ-ਪਾਣੀ ਕਹਿ ਕੇ ਵਿਲਕ ਰਿਹਾ ਸੀ। ਪਰ ਉਨ੍ਹਾਂ ਉਸ ਅਜਨਬੀ ਦੀ ਕੋਈ ਪ੍ਰਵਾਹ ਨਾ ਕੀਤੀ, ਬੁੱਤ ਨੂੰ ਇਸ਼ਨਾਨ ਕਰਵਾ ਕੇ, ਉਸ ਦੀ ਪੂਜਾ ਕੀਤੀ।

ਉਹ ਬੜੇ ਰਹਿਮ-ਦਿਲ ਸਨ, ਜਿਸ ਕਰਕੇ ਉਹ ਅਜਨਬੀ ਦੀ ਕੁਰਲਾਹਟ ਨੂੰ ਨਾ ਭੁੱਲੇ। ਉਨ੍ਹਾਂ ਨੇ ਕੁਝ ਪਾਣੀ ਲਿਆ ਤੇ ਜਿਸ ਪਾਸੇ ਤੋਂ ਆਵਾਜ਼ ਆ ਰਹੀ ਸੀ, ਉਧਰ ਗਏ। ਪਰ ਜਦ ਉਹ ਓਥੇ ਗਏ ਤਾਂ ਉਨ੍ਹਾਂ ਵੇਖਿਆ ਅਜਨਬੀ ਮਰ ਚੁਕਾ ਸੀ। ਇਹ ਵੇਖ ਕੇ ਉਹ ਬਹੁਤ ਦੁੱਖੀ ਹੋਏ, ਜਦ ਉਨ੍ਹਾਂ ਅਜਨਬੀ ਨੂੰ ਹਿਲਾ ਕੇ ਵੇਖਿਆ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਅਜਨਬੀ ਗੁਰੂ ਦਾ ਸਿੱਖ ਸੀ, ਜਿਹੜਾ ਮੁਸਾਫਰਾਂ ਨੂੰ ਡਾਕੂਆਂ ਤੋਂ ਬਚਾਉਂਦਾ ਹੋਇਆ ਜ਼ਖਮੀ ਹੋ ਗਿਆ ਸੀ।

ਇਹ ਦ੍ਰਿਸ਼ ਵੇਖ ਕੇ ਸੋਹਣਾ ਅਤੇ ਮੋਹਣੀ ਬੜੀ ਬੇਚੈਨੀ ਅਨੁਭਵ ਕਰ ਰਹੇ ਸਨ। ਉਨ੍ਹਾਂ ਨੂੰ ਕਿਸੇ ਦੱਸਿਆ ਕਿ ਸਿੱਖਾਂ ਦੇ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਵਿਖੇ ਰਹਿੰਦੇ ਹਨ।

ਇਹ ਸੁਣ ਕੇ ਉਨ੍ਹਾਂ ਅਨੰਦਪੁਰ ਜਾਣ ਦਾ ਫੈਸਲਾ ਕੀਤਾ ਤਾਂਕਿ ਉਹ ਆਪਣੀ ਭੁੱਲ ਬਖਸ਼ਾ ਕੇ ਗੁਰੂ ਜੀ ਦਾ ਅਸ਼ੀਰਵਾਦ ਪ੍ਰਾਪਤ ਕਰ ਸਕਣ। ਕਈ ਦਿਨ ਉਹ ਗੁਰੂ ਜੀ ਦੇ ਦਰਸ਼ਨ ਨਾ ਕਰ ਸਕੇ। ਇਕ ਦਿਨ ਉਹ ਗੁਰੂ ਜੀ ਦੇ ਬਾਗ ਦੇ ਮਾਲੀ ਕੇਸਰ ਨੂੰ ਮਿਲੇ।

ਕੇਸਰ ਇਕ ਬੜਾ ਨਰਮ-ਦਿਲ ਵਿਅਕਤੀ ਸੀ। ਉਸ ਨੇ ਦੰਪਤੀ ਦੇ ਰਹਿਣ ਵਾਸਤੇ ਇਕ ਕਮਰਾ ਦਿੱਤਾ ਤੇ ਉਨ੍ਹਾਂ ਨੂੰ ਆਪਣੇ ਪਾਸ ਹੀ ਰੱਖ ਲਿਆ। ਸੋਹਣਾ ਤੇ ਮੋਹਣੀ ਦਿਨ ਰਾਤ ਮਾਲੀ ਦੇ ਨਾਲ ਫੁੱਲਾਂ ਦੀ ਬਗੀਚੀ ਵਿਚ ਕੰਮ ਕਰਦੇ ਸਨ। ਉਨ੍ਹਾਂ ਨੇ ਫੁੱਲਾਂ ਦੀ ਬਗੀਚੀ ਨੂੰ ਏਨਾ ਸੁੰਦਰ ਬਣਾ ਦਿੱਤਾ ਕਿ ਗੁਰੂ ਜੀ ਆਪ ਬਗੀਚੀ ਵਿਚ ਆ ਕੇ ਸੁੰਦਰ ਰੰਗ-ਬਰੰਗੇ ਫੁੱਲਾਂ ਨੂੰ ਵੇਖ ਕੇ ਆਪਣੇ ਨੇਤਰਾਂ ਨੂੰ ਤਰੋਤਾਜ਼ਾ ਕਰਦੇ।

ਜਦ ਸੋਹਣੇ ਅਤੇ ਮੋਹਣੀ ਨੂੰ ਇਹ ਪਤਾ ਲੱਗਾ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ ਬਹੁਤ

ਨੇੜੇ ਆ ਰਿਹਾ ਹੈ ਤਾਂ ਉਨ੍ਹਾਂ ਵਿਚਾਰ ਕੀਤੀ ਕਿ ਉਹ ਗੁਰੂ ਜੀ ਨੂੰ ਫੁੱਲਾਂ ਦਾ ਸੁੰਦਰ ਗੁਲਦਸਤਾ ਭੇਂਟ ਕਰਕੇ ਉਨ੍ਹਾਂ ਪਾਸੋਂ ਅਸ਼ੀਰਵਾਦ ਲੈਣਗੇ। ਇਸ ਕਰਕੇ ਉਹ ਰੋਜ਼ ਫੁੱਲਾਂ ਦੀ ਬਗੀਚੀ ਦਾ ਬੜਾ ਧਿਆਨ ਰੱਖਦੇ, ਗੋਡੀ ਕਰਦੇ ਅਤੇ ਸਮੇਂ ਸਿਰ ਪਾਣੀ ਦਿੰਦੇ। ਓਥੇ ਉਸ ਸਮੇਂ ਇਕ ਰੋਡਾ ਜਲਾਲੀ ਨਾਮੀਂ ਫਕੀਰ ਰਹਿੰਦਾ ਸੀ। ਇਕ ਦਿਨ ਅਚਾਨਕ ਉਹ ਫੁੱਲਾਂ ਦੀ ਬਗੀਚੀ ਵਿਚ ਆਇਆ। ਸੁੰਦਰ ਰੰਗ-ਬਰੰਗੇ ਫੁੱਲ ਵੇਖ ਕੇ ਉਹ ਕੀਲਿਆ ਗਿਆ। ਉਸ ਨੇ ਮਨ ਵਿਚ ਇਹ ਵਿਚਾਰ ਕੀਤੀ ਕਿ ਉਹ ਇਨ੍ਹਾਂ ਫੁੱਲਾਂ ਦਾ ਗੁਲਦਸਤਾ ਅਤੇ ਹਾਰ ਬਣਾ ਕੇ, ਗੁਰੂ ਜੀ ਦੇ ਜਨਮ ਦਿਨ ਤੇ ਉਨ੍ਹਾਂ ਨੂੰ ਭੇਟ ਕਰੇਗਾ।

ਉਸ ਨੂੰ ਇਹ ਪਤਾ ਲੱਗਾ ਕਿ ਸੋਹਣਾ ਅਤੇ ਮੋਹਣੀ ਇਸ ਬਗੀਚੀ ਦੀ ਦੇਖ-ਭਾਲ ਕਰਦੇ ਹਨ ਤੇ ਉਹ ਕਿਸੇ ਨੂੰ ਫੁੱਲ ਤੋੜਨ ਨਹੀਂ ਦਿੰਦੇ। ਰੋਡਾ ਜਲਾਲੀ ਸੋਹਣੇ ਦੇ ਪਾਸ ਗਿਆ ਤੇ ਉਸ ਪਾਸੋਂ ਕੁਝ ਫੁੱਲਾਂ ਦੀ ਮੰਗ ਕੀਤੀ। ਪਰ ਸੋਹਣੇ ਨੇ ਕਿਹਾ, "ਅਸੀਂ ਕਾਫੀ ਦੇਰ ਤੋਂ ਇਸ ਬਗੀਚੀ ਦੀ ਦੇਖ-ਭਾਲ ਕਰ ਰਹੇ ਹਾਂ, ਸਾਡੀ ਇਹ ਸ਼ਰਧਾ ਹੈ ਕਿ ਇਨ੍ਹਾਂ ਫੁੱਲਾਂ ਦਾ ਗੁਲਦਸਤਾ ਬਣਾ ਕੇ ਅਸੀਂ ਗੁਰੂ ਜੀ ਨੂੰ ਭੇਟ ਕਰਕੇ ਅਸ਼ੀਰਵਾਦ ਪ੍ਰਾਪਤ ਕਰਾਂਗੇ। ਏਸੇ ਆਸ ਉਤੇ ਅਸੀਂ ਏਥੇ ਰਹਿ ਰਹੇ ਹਾਂ, ਸਾਡੇ ਪਾਸੋਂ ਇਕ ਗਲਤੀ ਹੋ ਗਈ ਹੈ, ਅਸੀ ਉਸ ਗਲਤੀ ਨੂੰ ਗੁਰੂ ਜੀ ਪਾਸੋਂ ਬਖਸ਼ਾਉਣਾ ਚਾਹੁੰਦੇ ਹਾਂ।"

ਫਕੀਰ ਇਹ ਉੱਤਰ ਸੁਣ ਕੇ ਆਪਣੇ ਡੇਰੇ ਨੂੰ ਆ ਗਿਆ, ਪਰ ਜਦ ਰਾਤ ਨੂੰ ਸੋਹਣਾ ਅਤੇ ਮੋਹਣੀ ਆਪਣੇ ਕਮਰੇ ਵਿਚ ਸੁੱਤੇ ਸਨ ਤਾਂ ਉਹ ਹਨੇਰੇ ਦਾ ਫਾਇਦਾ ਉਠਾ ਕੇ ਬਗੀਚੀ ਵਿਚ ਵੜ ਗਿਆ। ਜਿੰਨੇ ਵੀ ਹੋ ਸਕੇ ਉਸ ਫੁੱਲ ਤੋੜ ਲਏ ਤੇ ਕੁਝ ਹਨੇਰਾ ਹੋਣ ਕਰਕੇ, ਉਸ ਦੇ ਪੈਰਾਂ ਹੇਠ ਦੱਬੇ ਗਏ।

ਅਗਲੇ ਦਿਨ ਜਦ ਉਜੜੀ ਹੋਈ ਬਗੀਚੀ ਨੂੰ ਸੋਹਣੇ ਤੇ ਮੋਹਣੀ ਨੇ ਵੇਖਿਆ ਤਾਂ ਉਹ ਬਹੁਤ ਦੁਖੀ ਹੋਏ, ਪਰ ਉਨ੍ਹਾਂ ਮਾਲੀ ਪਾਸ ਸ਼ਿਕਾਇਤ ਕਰਨੀ ਠੀਕ ਨਾ ਸਮਝੀ, ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਫੁੱਲ ਫਕੀਰ ਨੇ ਹੀ ਤੋੜੇ ਸਨ।

ਅਗਲੇ ਦਿਨ ਰੋਡੇ ਜਲਾਲੀ ਨੇ ਚੋਰੀ ਦੇ ਫੁੱਲਾਂ ਦਾ ਗੁਲਦਸਤਾ ਤਿਆਰ ਕੀਤਾ ਤੇ ਬੜੇ ਪ੍ਰੇਮ ਅਤੇ ਆਦਰ ਨਾਲ ਗੁਰੂ ਜੀ ਅੱਗੇ ਭੇਟ ਕੀਤਾ। ਗੁਰੂ ਜੀ ਜਿਹੜੇ ਜਾਣੀਜਾਣ ਸਨ, ਸੱਚ ਨੂੰ ਪਹਿਚਾਣ ਗਏ। ਉਨ੍ਹਾਂ ਕਿਹਾ, "ਏਨੇ ਸੁੰਦਰ ਫੁੱਲ ਤੁਸੀਂ ਕਿਉਂ ਤੋੜੇ ਹਨ? ਤੁਹਾਡੇ ਵਰਗੇ ਫਕੀਰਾਂ ਦੇ ਯੋਗ ਨਹੀਂ ਕਿ ਉਹ ਸੁੰਦਰਤਾ ਦਾ ਨਾਸ਼ ਕਰਨ, ਇਹ ਫੁੱਲ ਪੌਦਿਆਂ ਨੂੰ ਲੱਗੇ ਬਹੁਤ ਸ਼ੋਭਦੇ ਹਨ, ਅਸੀ ਆਪ ਇਨ੍ਹਾਂ ਦੇ ਦਰਸ਼ਨ ਦੀਦਾਰੇ ਕਰਕੇ ਵਿਸਮਾਦ ਵਿਚ ਖੋਹ ਜਾਂਦੇ ਸੀ"।

ਫਕੀਰ ਨੇ ਕਿਹਾ, "ਮੈਂ ਇਕ ਫਕੀਰ ਹਾਂ, ਮੇਰੇ ਪਾਸ ਕੋਈ ਧਨ ਨਹੀਂ ਹੈ, ਇਸ ਕਰਕੇ ਤੁਹਾਨੂੰ ਭੇਟ ਕਰਨ ਵਾਸਤੇ ਮੈਂ ਸੁੰਦਰ ਫੁੱਲ ਲਿਆਇਆ ਹਾਂ।" ਪਰ ਜਦ ਰੋਡੇ ਜਲਾਲੀ ਨੇ ਫੁੱਲਾਂ ਨੂੰ ਭੇਟ ਕਰਕੇ, ਗੁਰੂ ਜੀ ਅੱਗੇ ਮੱਥਾ ਟੇਕਿਆ ਤਾਂ ਉਸ ਦੀ ਟੋਪੀ ਧਰਤੀ ਤੇ ਡਿੱਗ ਪਈ ਤੇ ਉਸ ਵਿਚੋਂ ਕਈ ਸੋਨੇ ਦੀਆਂ ਮੋਹਰਾਂ ਨਿਕਲ ਕੇ ਧਰਤੀ ਤੇ ਡਿੱਗ ਪਈਆਂ। ਜਿਹੜੀ ਸੰਗਤ ਗੁਰੂ ਜੀ ਦੇ ਪਾਸ ਬੈਠੀ ਸੀ ਉਹ ਵੇਖ ਕੇ ਹੈਰਾਨ ਰਹਿ ਗਈ। ਉਨ੍ਹਾਂ ਪਖੰਡੀ ਫਕੀਰ ਨੂੰ ਫਿਟਕਾਰ ਵੀ ਸੁਣਾਈ।

ਜਦ ਗੁਰੂ ਜੀ ਨੂੰ ਇਹ ਪਤਾ ਲੱਗਾ ਕਿ ਗੁਲਦਸਤੇ ਵਾਲੇ ਫੁੱਲ ਰੋਡੇ ਨੇ ਸੋਹਣੇ ਅਤੇ ਮੋਹਣੀ ਦੇ ਬਗੀਚੇ ਵਿਚੋਂ ਚੁਰਾਏ ਹਨ ਤਾਂ ਗੁਰੂ ਜੀ ਨੇ ਗੁਲਦਸਤੇ ਨੂੰ ਆਪਣੇ ਹੱਥ ਵਿਚ ਚੁਕਿਆ ਤੇ ਸੋਹਣੇ-ਮੋਹਣੀ

ਦੀ ਬਗੀਚੀ ਵਲ ਚਲੇ ਗਏ। ਜਦ ਸੋਹਣੇ ਅਤੇ ਮੋਹਣੀ ਨੇ ਗੁਰੂ ਜੀ ਨੂੰ ਗੁਲਦਸਤਾ ਚੁਕੀ ਆਪਣੇ ਵਲ ਆਉਂਦੇ ਵੇਖਿਆ ਤਾਂ ਉਹ ਉੱਠ ਕੇ ਖਲੋ ਗਏ ਤੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਏ। ਗੁਰੂ ਜੀ ਨੇ ਕਿਹਾ, "ਪੁਤਰੋ! ਤੁਹਾਡੀ ਘਾਲਣਾ ਪੂਰੀ ਹੋਈ ਹੈ, ਤੁਹਾਡਾ ਫੁੱਲਾਂ ਦਾ ਗੁਲਦਸਤਾ ਸਾਨੂੰ ਮਿਲ ਗਿਆ ਹੈ। ਤੁਹਾਡੇ ਸਾਰੇ ਦੁੱਖ ਦੂਰ ਹੋ ਗਏ ਹਨ ਤੇ ਤੁਹਾਡਾ ਜਨਮ-ਮਰਨ ਕੱਟਿਆ ਗਿਆ ਹੈ।"

ਸੋਹਣੇ-ਮੋਹਣੀ ਨੇ ਗੁਰੂ ਜੀ ਨੂੰ ਉਸ ਜ਼ਖਮੀ ਗੁਰਸਿੱਖ ਦੀ ਕਹਾਣੀ ਸੁਣਾਈ। ਗੁਰੂ ਜੀ ਨੇ ਉਨ੍ਹਾਂ ਨੂੰ ਬਖਸ਼ ਦਿੱਤਾ। ਦੋਵੇਂ ਅੰਮ੍ਰਿਤ ਛੱਕ ਕੇ ਗੁਰੂ ਜੀ ਦੇ ਸਿੱਖ ਹੋਏ।

# ਖਾਲਸੇ ਦਾ ਜਨਮ

ਸੰਮਤ 1756 ਦੀ ਵਿਸਾਖੀ ਤੋਂ ਕਾਫੀ ਸਮਾਂ ਪਹਿਲਾਂ ਗੁਰੂ ਸਾਹਿਬ ਨੇ ਸਾਰੇ ਹਿੰਦੋਸਤਾਨ ਅਤੇ ਹੋਰ ਕਾਬਲ ਕੰਧਾਰ ਦੇਸ਼ਾਂ ਵਿਚ ਇਹ ਸੁਨੇਹੇ ਭੇਜੇ ਕਿ ਇਸ ਵਾਰ ਵਿਸਾਖੀ ਦੇ ਮੌਕੇ ਸਭ ਸੰਗਤਾਂ ਹੁਮ ਹੁਮਾ ਕੇ ਪੁੱਜਣ। ਗੁਰੂ ਸਾਹਿਬ ਦੇ ਹੁਕਮਨਾਮੇ ਮਿਲਣ ਤੇ ਸਭ ਸਿੱਖਾਂ ਵਿਚ ਜੋਸ਼ ਭਰ ਗਿਆ ਅਤੇ ਉਹ ਆਪਣੇ ਸਾਰੇ ਕੰਮ ਕਾਰ ਵਿਚੇ ਛੱਡ ਕੇ ਅਨੰਦਪੁਰ ਸਾਹਿਬ ਪੁੱਜਣ ਲੱਗੇ। ਵਿਸਾਖੀ ਤੋਂ ਕੁਝ ਦਿਨ ਪਹਿਲਾਂ ਹੀ ਬੇਅੰਤ ਰੌਣਕਾਂ ਹੋ ਗਈਆਂ ਅਤੇ ਅਤੁੱਟ ਗੁਰੂ ਕਾ ਲੰਗਰ ਵਰਤਦਾ ਰਿਹਾ।

ਵਿਸਾਖੀ ਵਾਲੇ ਦਿਨ ਇਕ ਬਹੁਤ ਵੱਡਾ ਸੁੰਦਰ ਤੰਬੂ ਲਾਇਆ ਗਿਆ। ਗੁਰੂ ਸਾਹਿਬ ਦੇ ਤਖ਼ਤ ਦੇ ਪਿੱਛੇ ਇਕ ਛੋਟਾ ਪਰ ਕੀਮਤੀ ਤੰਬੂ ਲਾਇਆ ਗਿਆ। ਸਾਰੀ ਸਿੱਖ ਸੰਗਤ ਦਰਬਾਰ ਵਿਚ ਆ ਕੇ ਬੈਠ ਰਹੀ ਸੀ। ਆਸਾ ਜੀ ਦੀ ਵਾਰ ਦਾ ਇਲਾਹੀ ਕੀਰਤਨ ਹੋ ਰਿਹਾ ਸੀ। ਸਾਰੀ ਸੰਗਤ ਦੀਆਂ ਅੱਖਾਂ ਗੁਰੂ ਸਾਹਿਬ ਦੇ ਦੀਦਾਰ ਦੀ ਤਾਂਘ ਵਿਚ ਟਿਕੀਆਂ ਸਨ। ਜਦ ਆਸਾ ਜੀ ਦੀ ਵਾਰ ਦਾ ਭੋਗ ਪੈ ਗਿਆ ਤਾਂ ਗੁਰੂ ਜੀ ਉਸ ਛੋਟੇ ਤੰਬੂ ਵਿਚੋਂ ਨਿਕਲ ਕੇ ਸੰਗਤ ਦੇ ਸਨਮੁਖ ਆਏ। ਪਰ ਦਰਸ਼ਨ ਕਰਕੇ ਸਾਰੀ ਸੰਗਤ ਹੈਰਾਨ ਰਹਿ ਗਈ। ਅੱਜ ਗੁਰੂ ਸਾਹਿਬ ਦੇ ਚਿਹਰੇ ਤੇ ਇਕ ਅਨੋਖਾ ਹੀ ਜਲਾਲ ਸੀ। ਉਨ੍ਹਾਂ ਦੀਆਂ ਅੱਖਾਂ ਜਵਾਲਾ ਵਾਂਗ ਭੱਖ ਰਹੀਆਂ ਸਨ ਅਤੇ ਚਿਹਰੇ ਉੱਤੇ ਕੋਈ ਵੱਖਰਾ ਹੀ ਇਲਾਹੀ ਨੂਰ ਸੀ। ਉਨ੍ਹਾਂ ਦੇ ਹੱਥ ਵਿਚ ਫੜੀ ਚੰਡੀ ਰੂਪੀ ਤਲਵਾਰ ਬਿਜਲੀ ਵਾਂਗ ਚਮਕ ਰਹੀ ਸੀ। ਆਪਣੇ ਤਖ਼ਤ ਤੇ ਬੈਠਣ ਦੀ ਬਿਜਾਏ ਖੜੇ ਹੋ ਕੇ ਤਲਵਾਰ ਨੂੰ ਸਾਰੇ ਜੋਸ਼ ਨਾਲ ਹਵਾ ਵਿਚ ਘੁੰਮਾ ਕੇ ਅਤੇ ਗਰਜਵੀਂ ਆਵਾਜ਼ ਵਿਚ ਉਹ ਬੋਲੇ, "ਇਹ ਭਗਉਤੀ ਸਦਾ ਹੀ ਸੀਸ ਮੰਗਦੀ ਹੈ, ਅੱਜ ਇਸ ਨੂੰ ਇਕ ਪਿਆਰੇ ਸਿੱਖ ਦੇ ਸਿਰ ਦੀ ਲੋੜ ਹੈ, ਕੀ ਤੁਹਾਡੇ ਵਿਚ ਕੋਈ ਐਸਾ ਸਿੱਖ ਹੈ ਜੋ ਆਪਣੇ ਗੁਰੂ ਨੂੰ ਸੀਸ ਭੇਟ ਕਰ ਸਕੇ?"

ਗੁਰੂ ਜੀ ਦਾ ਇਹ ਹੁਕਮ ਸੁਣ ਕੇ ਸਾਰੇ ਦਰਬਾਰ ਵਿਚ ਚੁੱਪ ਛਾ ਗਈ। ਸਾਰੇ ਜਾਣਦੇ ਸਨ ਕਿ ਗੁਰੂ ਜੀ ਸਿੱਖਾਂ ਦੇ ਸਿਰਾਂ ਦੀ ਰੱਖਿਆ ਕਰਦੇ ਸਨ, ਪਰ ਉਨ੍ਹਾਂ ਵਲੋਂ ਸਿੱਖਾਂ ਦਾ ਸੀਸ ਮੰਗਣਾ ਇਕ ਬਿਲਕੁਲ ਅਨੋਖੀ ਅਤੇ ਅਨਹੋਣੀ ਗੱਲ ਸੀ।

ਗੁਰੂ ਜੀ ਫਿਰ ਕੜਕ ਕੇ ਬੋਲੇ, "ਇਹ ਸ੍ਰੀ ਸਾਹਿਬ ਕਿਸੇ ਪਿਆਰੇ ਸਿੱਖ ਦਾ ਸੀਸ ਮੰਗਦੀ ਹੈ, ਹੈ

ਕੋਈ ਤੁਹਾਡੇ ਵਿਚ ਗੁਰੂ ਦਾ ਪਿਆਰਾ ਸਿੱਖ ਜੋ ਆਪਣੇ ਗੁਰੂ ਲਈ ਸੀਸ ਭੇਟ ਕਰ ਸਕੇ?''

ਸਾਰੇ ਸਨਾਟਾ ਛਾਇਆ ਹੋਇਆ ਸੀ ਅਤੇ ਲੋਕ ਇੰਝ ਸਾਹ ਘੁੱਟ ਕੇ ਬੈਠੇ ਸਨ ਜਿਵੇਂ ਕੋਈ ਸ਼ੇਰ ਨੂੰ ਵੇਖ ਕੇ ਸਾਹ ਹੀਣ ਹੋ ਜਾਂਦਾ ਹੈ। ਸਾਰੇ ਇਕ ਦੂਸਰੇ ਵੱਲ ਵੀ ਵੇਖ ਨਹੀਂ ਰਹੇ ਸਨ ਤਾਂਕਿ ਗੁਰੂ ਜੀ ਉਨ੍ਹਾਂ ਦੇ ਚਿਹਰਿਆਂ ਤੇ ਕੁਝ ਪੜ੍ਹ ਹੀ ਨਾ ਲੈਣ।

ਗੁਰੂ ਜੀ ਤੀਸਰੀ ਵਾਰ ਕਹਿਣ ਹੀ ਵਾਲੇ ਸਨ ਕਿ ਇਕ ਸਿੱਖ ਉੱਠ ਕੇ ਖੜਾ ਹੋਇਆ ਅਤੇ ਬੇਨਤੀ ਕੀਤੀ, ''ਹੇ ਸੱਚੇ ਪਾਤਸ਼ਾਹ ! ਮੇਰਾ ਇਹ ਸਿਰ ਆਪ ਜੀ ਦਾ ਹੀ ਹੈ, ਮੈਨੂੰ ਮੁਆਫ ਕਰਨਾ ਮੈਂ ਆਪ ਜੀ ਦੇ ਹੁਕਮ ਦੀ ਤੁਰਤ ਪਾਲਣਾ ਨਹੀਂ ਕਰ ਸਕਿਆ। ਮੈਨੂੰ ਬੇਅੰਤ ਖੁਸ਼ੀ ਹੋਵੇਗੀ ਜੇ ਮੇਰਾ ਇਹ ਨਿਕੰਮਾ ਸਿਰ ਆਪ ਜੀ ਦੀ ਤਲਵਾਰ ਦੀ ਧਾਰ ਦਾ ਅਨੰਦ ਪ੍ਰਾਪਤ ਕਰ ਸਕੇਗਾ।'' ਇਹ ਸਿੱਖ ਲਾਹੌਰ ਨਿਵਾਸੀ ਭਾਈ ਦਇਆ ਰਾਮ ਸੀ।

ਗੁਰੂ ਸਾਹਿਬ ਨੇ ਬੜੇ ਰੋਹ ਵਿਚ ਆ ਕੇ ਭਾਈ ਦਇਆ ਰਾਮ ਨੂੰ ਬਾਂਹ ਤੋਂ ਫੜਿਆ ਅਤੇ ਉਸ ਤੰਬੂ ਵਿਚ ਲੈ ਗਏ, ਜਿਹੜਾ ਕਿ ਉਨ੍ਹਾਂ ਦੇ ਤਖ਼ਤ ਦੇ ਪਿੱਛੇ ਲੱਗਾ ਹੋਇਆ ਸੀ। ਸਾਰੀ ਸੰਗਤ ਨੇ ਤਲਵਾਰ ਕਿਸੇ ਦੇ ਸਿਰ ਤੇ ਵੱਜਦੀ ਸੁਣੀ ਅਤੇ ਇਕ ਧੜ ਦੇ ਜ਼ਮੀਨ ਤੇ ਡਿੱਗਣ ਦੀ ਆਵਾਜ਼ ਆਈ। ਫਿਰ ਉਨ੍ਹਾਂ ਨੇ ਲਾਲ ਲਹੂ ਵੀ ਤੰਬੂ ਤੋਂ ਨਿਕਲਦਾ ਬਾਹਰ ਆਉਂਦਾ ਵੇਖਿਆ। ਸਾਰੇ ਲੋਕ ਭੈ-ਭੀਤ ਹੋਏ ਬੈਠੇ ਸਨ ਕਿ ਗੁਰੂ ਸਾਹਿਬ ਲਹੂ ਨਾਲ ਰੰਗੀ ਤਲਵਾਰ ਨੂੰ ਲੈ ਕੇ ਤੰਬੂ ਤੋਂ ਬਾਹਰ ਆਏ ਅਤੇ ਤਲਵਾਰ ਘੁੰਮਾਉਂਦੇ



ਹੋਏ ਫਿਰ ਗਰਜ ਕੇ ਬੋਲੇ, "ਇਸ ਤਲਵਾਰ ਨੂੰ ਇਕ ਹੋਰ ਸੀਸ ਦੀ ਲੋੜ ਹੈ। ਆਓ ਕੋਈ ਗੁਰੂ ਦਾ ਸਿੱਖ ਇਸ ਤਲਵਾਰ ਦੀ ਪਿਆਸ ਮਿਟਾਓ।"

ਦਰਬਾਰ ਵਿਚ ਫਿਰ ਕਰੁਣਾਮਈ ਚੁੱਪ ਛਾ ਗਈ। ਪਰ ਇਸ ਵਾਰ ਦਿੱਲੀ ਤੋਂ ਆਏ ਭਾਈ ਧਰਮ ਚੰਦ ਨੇ ਆਪਣਾ ਸੀਸ ਭੇਟ ਕੀਤਾ।

ਭਾਈ ਧਰਮ ਚੰਦ ਦਾ ਵੀ ਉਹੀ ਹਾਲ ਹੋਇਆ ਅਤੇ ਗੁਰੂ ਜੀ ਜਦ ਤੀਸਰੀ ਵਾਰ ਲਹੂ ਭਿੱਜੀ ਤਲਵਾਰ ਲਹਿਰਾਉਂਦੇ ਬਾਹਰ ਆਏ ਤਾਂ ਦਵਾਰਕਾ ਨਿਵਾਸੀ ਭਾਈ ਮੁਹਕਮ ਚੰਦ ਉੱਠਿਆ ਅਤੇ ਉਸ ਆਪਣਾ ਸੀਸ ਭੇਟ ਕਰਨ ਦੀ ਬੇਨਤੀ ਕੀਤੀ।

ਜਦ ਚੌਥੀ ਵਾਰ ਗੁਰੂ ਜੀ ਲਹੂ ਭਿੱਜੀ ਤਲਵਾਰ ਲੈ ਕੇ ਬਾਹਰ ਆਏ ਤਾਂ ਬਿਦਰ ਨਿਵਾਸੀ ਭਾਈ ਸਾਹਿਬ ਚੰਦ ਨੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਆਪਣਾ ਸਿਰ ਭੇਟ ਕੀਤਾ।

ਭਾਈ ਸਾਹਿਬ ਚੰਦ ਦਾ ਵੀ ਉਹੀ ਹਾਲ ਹੋਇਆ ਅਤੇ ਗੁਰੂ ਸਾਹਿਬ ਫਿਰ ਹੋਰ ਜਲਾਲ ਵਿਚ ਆ ਕੇ ਕਹਿਣ ਲੱਗੇ, "ਇਸ ਭਗਉਤੀ ਦੀ ਹਾਲੇ ਪਿਆਸ ਨਹੀਂ ਮਿਟੀ ਹੈ, ਇਸ ਨੂੰ ਇਕ ਹੋਰ ਸਿੱਖ ਦੇ ਸੀਸ ਦੀ ਪਿਆਸ ਹੈ, ਉਠੋ ਕੋਈ ਮਾਂ ਦਾ ਲਾਲ ਅਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰੋ।"

ਹੁਣ ਗੁਰੂ ਸਾਹਿਬ ਨੂੰ ਦੂਸਰੀ ਵਾਰ ਕਹਿਣ ਦਾ ਮੌਕਾ ਨਹੀਂ ਮਿਲ ਰਿਹਾ ਸੀ। ਝਟ ਜਗਨਨਾਥ ਦੇ ਰਹਿਣ ਵਾਲੇ ਭਾਈ ਹਿੰਮਤ ਰਾਏ ਉੱਠ ਖੜੇ ਹੋਏ। ਉਹ ਕਹਿਣ ਲੱਗੇ, "ਹੇ ਸੱਚੇ ਪਾਤਸ਼ਾਹ ! ਮੈਥੋਂ ਦੇਰ ਹੋ ਗਈ ਹੈ, ਭੁਲ ਮੁਆਫ ਕਰਨਾ, ਮੇਰਾ ਇਹ ਨਿਕਾਰਾ ਸਿਰ ਆਪ ਦੀ ਤਲਵਾਰ ਦੀ ਧਾਰ ਨੂੰ ਤਰਸ ਰਿਹਾ ਹੈ। ਛੇਤੀ ਕਰੋ ਅਤੇ ਸ੍ਰੀ ਭਗਉਤੀ ਦੀ ਪਿਆਸ ਨੂੰ ਮਿਟਾਓ।

ਗੁਰੂ ਸਾਹਿਬ ਉਸ ਨੂੰ ਵੀ ਤੰਬੂ ਵਿਚ ਲੈ ਗਏ, ਤਲਵਾਰ ਵੱਜਣ ਅਤੇ ਧੜ ਡਿੱਗਣ ਦਾ ਖੜਾਕ ਆਇਆ ਅਤੇ ਫਿਰ ਲਹੂ ਦਾ ਪਰਨਾਲਾ ਤੰਬੂ ਤੋਂ ਬਾਹਰ ਵਹਿ ਤੁਰਿਆ। ਬਾਹਰ ਬੈਠੇ ਫਿਰ ਸਾਰੇ ਸਿੱਖ ਉਡੀਕਣ ਲੱਗੇ ਕਿ ਗੁਰੂ ਜੀ ਨੰਗੀ ਤਲਵਾਰ ਲੈ ਕੇ ਬਾਹਰ ਨਿਕਲਣਗੇਅਤੇ ਹਰ ਕੋਈ ਆਪਣੇ ਆਪ ਨੂੰ ਤਿਆਰ ਕਰਨ ਲੱਗਾ ਕਿ ਇਸ ਵਾਰ ਉਹ ਗੁਰੂ ਸਾਹਿਬ ਨੂੰ ਸੀਸ ਭੇਟ ਕਰ ਕੇ ਮੋਹ ਮਾਇਆ ਦੇ ਸਮੁੰਦਰ ਨੂੰ ਪਾਰ ਕਰ ਜਾਵੇਗਾ। ਪਰ ਕਾਫੀ ਦੇਰ ਉਡੀਕਣ ਉੱਤੇ ਗੁਰੂ ਜੀ ਬਾਹਰ ਨਾ ਆਏ। ਸਾਰਿਆਂ ਦੀਆਂ ਨਜ਼ਰਾਂ ਤੰਬੂ ਉੱਤੇ ਲੱਗੀਆਂ ਸਨ ਅਤੇ ਇਸ ਕੌਤਕ ਨੂੰ ਬੇਸਬਰੀ ਨਾਲ ਤੱਕ ਰਹੇ ਸਨ।

ਕਾਫੀ ਸਮੇਂ ਬਾਅਦ ਗੁਰੂ ਜੀ ਬਾਹਰ ਆਏ, ਪਰ ਸਾਰੇ ਵੇਖ ਕੇ ਵਿਸਮਾਦ ਅਤੇ ਅਸਚਰਜਤਾ ਦੇ ਸਮੁੰਦਰ ਵਿਚ ਡੁੱਬ ਗਏ ਕਿ ਇਸ ਵਾਰ ਗੁਰੂ ਜੀ ਨੰਗੀ ਤਲਵਾਰ ਲੈ ਕੇ ਬਾਹਰ ਨਹੀਂ ਨਿਕਲੇ ਸਨ, ਬਲਕਿ ਉਨ੍ਹਾਂ ਦੀ ਤਲਵਾਰ ਮਿਆਨ ਵਿਚ ਸੀ ਅਤੇ ਉਨ੍ਹਾਂ ਦੇ ਨਾਲ ਉਨ੍ਹਾਂ ਵਰਗਾ ਹੀ ਰੂਪ ਧਾਰੀ, ਉਨ੍ਹਾਂ ਵਰਗਾ ਹੀ ਸੁਨਹਿਰੀ ਕੇਸਰੀ ਲਿਬਾਸ ਪਾਈ, ਪੰਜ ਹੋਰ ਸਿੱਖ ਸਨ। ਉਨ੍ਹਾਂ ਪੰਜਾਂ ਵਿਚ ਹੀ ਗੁਰੂ ਸਾਹਿਬ ਵਾਂਗ ਜਲੌ ਝਲਕ ਰਿਹਾ ਸੀ ਅਤੇ ਉਨ੍ਹਾਂ ਪੰਜਾਂ ਦੀ ਨਿਰਾਲੀ ਸੁੰਦਰਤਾ ਅਤੇ ਠਾਠ ਵੇਖ ਕੇ ਸਾਰੀ ਸੰਗਤ 'ਵਾਹਿਗੁਰੂ ਵਾਹਿਗੁਰੂ' ਕਹਿ ਉੱਠੀ।

ਸਾਰਿਆਂ ਨੂੰ ਵੇਖਣ ਵਿਚ ਕੋਈ ਭੁਲੇਖਾ ਨਾ ਰਿਹਾ ਕਿ ਇਹ ਉਹੀ ਪੰਜ ਸਿੱਖ ਸਨ, ਜਿਨ੍ਹਾਂ ਨੇ ਗੁਰੂ ਸਾਹਿਬ ਨੂੰ ਆਪਣਾ ਸੀਸ ਭੇਟ ਕੀਤਾ ਸੀ।

ਸੀਸ ਭੇਟ ਕਰਨ ਵਾਲੇ ਪੰਜ ਸਿੱਖ ਗੁਰੂ ਸਾਹਿਬ ਦੇ ਤਖ਼ਤ ਪਾਸ ਆ ਖਲੋਤੇ। ਫਿਰ ਗੁਰੂ ਸਾਹਿਬ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ ਅਤੇ ਆਪਣੇ ਤਖ਼ਤ ਉੱਤੇ ਬਿਰਾਜਮਾਨ ਹੋ ਗਏ।

ਉਨ੍ਹਾਂ ਇਕ ਸਰਬਲੋਹ ਦਾ ਬਾਟਾ ਮੰਗਵਾਇਆ ਉਸ ਵਿਚ ਉੱਤਮ ਜਲ ਪਾਇਆ। ਬਾਟੇ ਪਾਸ ਬੀਰ-ਆਸਣ ਵਿਚ ਬੈਠ ਕੇ ਖੰਡਾ ਫੇਰਨ ਲੱਗੇ ਅਤੇ ਨਾਲ-ਨਾਲ ਬਾਣੀ ਦਾ ਪਾਠ ਉਚਾਰਦੇ ਗਏ। ਜਦ ਉਹ ਅੰਮ੍ਰਿਤ ਜਿਸ ਵਿਚ ਇਲਾਹੀ ਬਾਣੀ ਅਤੇ ਗੁਰੂ ਜੀ ਦੀ ਆਤਮਕ ਸ਼ਕਤੀ ਘੁਲ ਗਈ ਤਾਂ ਮਾਤਾ ਸਾਹਿਬ ਦੇਵਾਂ ਨੇ ਇਸ ਵਿਚ ਪਤਾਸੇ ਪਾ ਦਿੱਤੇ। ਜਦ ਇਹ ਪਤਾਸੇ ਵੀ ਪੂਰਨ ਰੂਪ ਵਿਚ ਘੁਲ ਗਏ। ਤਾਂ ਗੁਰੂ ਜੀ ਬਾਟਾ ਲੈ ਕੇ ਖੜੇ ਹੋ ਗਏ। ਉਨ੍ਹਾਂ ਪੰਜਾਂ ਪਿਆਰਿਆਂ ਨੂੰ ਬੀਰ-ਆਸਣ ਵਿਚ ਬੈਠਣ ਨੂੰ ਕਿਹਾ। ਬਾਟੇ ਦਾ ਅੰਮ੍ਰਿਤ ਉਨ੍ਹਾਂ ਨੇ ਪੰਜਾਂ ਸਿੱਖਾਂ ਨੂੰ ਛਕਾਇਆ ਅਤੇ ਉਸ ਅੰਮ੍ਰਿਤ ਦੇ ਛਿੱਟੇ ਉਨ੍ਹਾਂ ਦੀਆਂ ਅੱਖਾਂ ਅਤੇ ਸਰੀਰ ਤੇ ਮਾਰੇ। ਫਿਰ ਉਨ੍ਹਾਂ ਨੇ ਅੰਮ੍ਰਿਤ ਨੂੰ ਉਨ੍ਹਾਂ ਦੇ ਕੇਸਾਂ ਅਤੇ ਜੂੜੇ ਵਿਚ ਪਾਇਆ। ਕਿਹਾ ਜਾਂਦਾ ਹੈ ਕਿ ਉਸ ਦਿਨ ਤੋਂ ਹਰ ਇਕ ਸਿੱਖ ਦਾ ਹਰ ਵਾਲ ਅੰਮ੍ਰਿਤ ਨਾਲ ਲਬਰੇਜ਼ ਹੋ ਗਿਆ। ਇਸ ਲਈ ਸਿੱਖ ਦਾ ਹਰ ਵਾਲ ਪਾਕ ਅਤੇ ਪਵਿੱਤਰ ਹੈ।

ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਆਦੇਸ਼ ਦਿੱਤਾ ਕਿ ਉਹ ਆਪਣੀ ਹੱਥੀਂ ਅੰਮ੍ਰਿਤ ਉਨ੍ਹਾਂ ਨੂੰ ਛਕਾਉਣ। ਉਹ ਪਹਿਲਾਂ ਤਾਂ ਕੁਝ ਝਿਜਕੇ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ, "ਅੱਜ ਤੋਂ ਤੁਸੀਂ ਮੇਰਾ ਖਾਸ ਰੂਪ ਹੋ, ਖਾਲਸਾ ਗੁਰੂ ਹੈ ਅਤੇ ਗੁਰੂ ਖਾਲਸਾ ਹੈ। ਅੱਜ ਤੁਸੀਂ ਮੇਰੇ ਗੁਰੂ ਹੋ ਅਤੇ ਮੈਂ ਤੁਹਾਡਾ ਚੇਲਾ ਹਾਂ।"

ਫਿਰ ਉਨ੍ਹਾਂ ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਅੰਮ੍ਰਿਤ ਛਕਾਇਆ। ਗੁਰੂ ਜੀ ਨੇ ਫਿਰ ਫੁਰਮਾਇਆ, "ਅੱਜ ਤੋਂ ਤੁਸੀਂ ਸਾਰੇ ਸ਼ੇਰ ਹੋ, ਅੱਜ ਤੋਂ ਤੁਹਾਡੀਆਂ ਸਭ ਜਾਤਾਂ ਪਾਤਾਂ ਖ਼ਤਮ ਹੋ ਗਈਆਂ ਹਨ, ਅੱਜ ਤੋਂ ਤੁਹਾਡੀ ਜਾਤ ਖਾਲਸਾ ਹੈ ਅਤੇ ਤੁਸੀਂ ਸਾਰੇ 'ਸਿੰਘ' ਹੋ। ਇਸ ਲਈ ਤੁਹਾਡੇ ਨਾਵਾਂ ਨਾਲ 'ਦਾਸ, ਚੰਦ, ਰਾਮ' ਆਦਿ ਨਹੀਂ ਲੱਗੇਗਾ ਬਲਕਿ ਹਰ ਇਕ ਦੇ ਨਾਂ ਨਾਲ ਸਿੰਘ ਲੱਗੇਗਾ, ਇਸ ਤਰ੍ਹਾਂ ਉਨ੍ਹਾਂ ਪੰਜਾਂ ਸਿੱਖਾਂ ਦੇ ਨਾਵਾਂ ਨਾਲ ਸਿੰਘ ਲਾ ਕੇ ਉਹ ਆਪ ਵੀ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਹੋ ਗਏ।

ਬਾਅਦ ਵਿਚ ਉਨ੍ਹਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਤਿਆਰ ਕਰਨ ਲਈ ਕਿਹਾ ਅਤੇ ਉਹ ਅੰਮ੍ਰਿਤ ਬਾਕੀ ਸੰਗਤ ਨੂੰ ਛਕਾਇਆ ਗਿਆ। ਇਸ ਤਰ੍ਹਾਂ ਕੁਝ ਦਿਨਾਂ ਵਿਚ ਲੱਖਾਂ ਸਿੱਖ ਅੰਮ੍ਰਿਤ ਛੱਕ ਕੇ ਸਿੰਘ ਸੱਜ ਗਏ।

ਹਰ ਇਕ ਸਿੱਖ ਨੂੰ ਉਨ੍ਹਾਂ ਪੰਜ ਕਕਾਰ ਬਖਸ਼ੇ ਅਤੇ ਇਨ੍ਹਾਂ ਕਕਾਰਾਂ ਨੂੰ ਹਰ ਸਮੇਂ ਨਾਲ ਰੱਖਣ ਦਾ ਆਦੇਸ਼ ਦਿੱਤਾ। ਇਹ ਪੰਜ ਕਕਾਰ ਹਨ, ਕੇਸ, ਕੰਘਾ, ਕੜਾ, ਕੱਛ ਅਤੇ ਕਿਰਪਾਨ।

# ਪੰਜ ਪਿਆਰੇ

ਜਿਨ੍ਹਾਂ ਪੰਜਾਂ ਸਿੱਖਾਂ ਨੇ ਗੁਰੂ ਜੀ ਨੂੰ ਆਪਣੇ ਸੀਸ ਭੇਟ ਕੀਤੇ ਸਨ, ਗੁਰੂ ਜੀ ਨੇ ਉਨ੍ਹਾਂ ਨੂੰ ਪੰਜ ਪਿਆਰੇ ਕਹਿ ਕੇ ਸਤਕਾਰਿਆ। ਇਹ ਪੰਜ ਪਿਆਰੇ ਵੀ ਸਿੱਖ ਧਰਮ ਦੇ ਨਾਲ ਹੀ ਅਮਰ ਹੋ ਗਏ ਹਨ। ਅੱਜ ਕਿਤੇ ਵੀ ਅਰਦਾਸ ਹੋਵੇ ਤਾਂ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਜ਼ਰੂਰ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਪੰਜਾਂ ਪਿਆਰਿਆਂ ਦਾ ਨਾਂ, ਚਾਰ ਸਾਹਿਬਜ਼ਾਦਿਆਂ ਤੋਂ ਵੀ ਪਹਿਲਾਂ ਆਉਂਦਾ ਹੈ।

ਇਹ ਗੱਲ ਵੇਖਣ ਅਤੇ ਸਮਝਣ ਵਾਲੀ ਹੈ ਕਿ ਇਹ ਪੰਜ ਪਿਆਰੇ ਕੇਵਲ ਪੰਜਾਬ ਨਾਲ ਸਬੰਧਤ ਨਹੀਂ ਸਨ ਬਲਕਿ ਭਾਰਤ ਦੇ ਵੱਖ-ਵੱਖ ਪ੍ਰਦੇਸ਼ਾਂ ਵਿਚੋਂ ਆਏ ਸਨ। ਇਥੇ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਭਾਰਤ ਦੇ ਹਰ ਕੋਨੇ ਵਿਚ ਗੁਰੂ ਦੇ ਸੱਚੇ ਸਿੱਖ ਮੌਜੂਦ ਸਨ ਅਤੇ ਗੁਰੂ ਸਾਹਿਬ ਸਾਰੇ ਹਿੰਦੋਸਤਾਨ ਨੂੰ ਆਪਣਾ ਘਰ ਮੰਨਦੇ ਸਨ ਅਤੇ ਸਾਰੇ ਦੇਸ਼ ਨੂੰ ਜ਼ੁਲਮ ਦੇ ਪੰਜੇ ਵਿਚੋਂ ਆਜ਼ਾਦ ਕਰਵਾਉਣਾ ਚਾਹੁੰਦੇ ਸਨ।

ਇਨ੍ਹਾਂ ਪੰਜਾਂ ਪਿਆਰਿਆਂ ਦੀਆਂ ਸੰਖੇਪ ਜੀਵਨੀਆਂ ਹੇਠਾਂ ਦਿੱਤੀਆਂ ਜਾਂਦੀਆਂ ਹਨ :

## ਭਾਈ ਦਇਆ ਸਿੰਘ

ਭਾਈ ਦਇਆ ਸਿੰਘ ਲਾਹੌਰ (ਪੰਜਾਬ) ਦੇ ਰਹਿਣ ਵਾਲੇ ਸਨ। ਆਪ ਦਾ ਜਨਮ ਸੰਮਤ 1726 ਨੂੰ ਸੁੱਧੇ ਖੱਤਰੀ ਅਤੇ ਮਾਤਾ ਦਿਆਲੀ ਦੇ ਘਰ ਹੋਇਆ। ਲਾਹੌਰ ਸ਼ਹਿਰ ਜਿਹੜਾ ਕਹਿਰ ਅਤੇ ਅਨੱਰਥ ਦਾ ਪ੍ਰਤੀਕ ਸੀ, ਸ੍ਰੀ ਗੁਰੂ ਰਾਮਦਾਸ ਦਾ ਜਨਮ ਸਥਾਨ ਹੋਣ ਕਰਕੇ ਬਾਅਦ ਵਿਚ ਸਿੱਖੀ ਦੇ ਰੰਗ ਵਿਚ ਰੰਗਿਆ ਗਿਆ ਸੀ। ਅੰਮ੍ਰਿਤਸਰ ਸ਼ਹਿਰ ਵੱਸ ਜਾਣ ਨਾਲ ਲਾਹੌਰ ਸ਼ਹਿਰ ਵਿਚ ਨਿਮਰਤਾ ਤੇ ਦਇਆ ਵੀ ਆ ਗਈ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸ਼ਾਦੀ ਵੀ ਉਥੇ ਹੀ ਹੋਈ ਸੀ। ਇਸ ਲਈ ਲਾਹੌਰ ਵਿਚ ਸਿੱਖੀ ਦਾ ਗੂੜ੍ਹਾ ਪ੍ਰਭਾਵ ਸੀ। ਭਾਈ ਦਇਆ ਸਿੰਘ ਆਪਣੇ ਜਨਮ ਤੋਂ ਹੀ ਸਿੱਖੀ ਦੀ ਗੁੜ੍ਹਤੀ ਲੈ ਕੇ ਜਵਾਨ ਹੋਏ ਸਨ। ਸਿੱਖੀ ਉਨ੍ਹਾਂ ਦੇ ਅੰਗ-ਸੰਗ ਵਿਚ ਭਰੀ ਸੀ ਅਤੇ ਉਹ ਪਹਿਲਾਂ ਹੀ ਆਪਣਾ ਸਭ ਕੁਝ ਗੁਰੂ ਜੀ ਦਾ ਹੀ ਸਮਝਦੇ ਸਨ। ਸੰਮਤ 1756 ਦੀ ਵਿਸਾਖੀ ਨੂੰ ਉਹ ਪੂਰੇ ਤੀਹਾਂ ਸਾਲਾਂ ਦੇ ਗਭਰੂ ਸਨ। ਜਦ ਵਿਸਾਖੀ ਵਾਲੇ ਦਿਨ ਗੁਰੂ ਸਾਹਿਬ ਨੇ ਸੀਸ ਦੀ ਮੰਗ ਕੀਤੀ ਤਾਂ ਪਹਿਲਾਂ ਤਾਂ ਉਹ ਕੁਝ ਝਿਜਕੇ, ਪਰ ਜਦ ਉਨ੍ਹਾਂ ਅਨੁਭਵ ਕੀਤਾ ਕਿ ਮੇਰਾ ਤਾਂ ਕੁਝ ਵੀ ਨਹੀਂ ਹੈ, ਇਸ ਤੋਂ ਚੰਗਾ ਕਿਹੜਾ ਮੌਕਾ ਹੋ ਸਕਦਾ ਹੈ ਕਿ ਇਹ ਸਰੀਰ ਗੁਰੂ ਜੀ ਦੀ ਭੇਟਾ ਕਰ ਕੇ ਦੁਨਿਆਵੀ ਸਮੁੰਦਰ ਨੂੰ ਪਾਰ ਕਰ ਜਾਵਾਂ। ਇਸ ਲਈ ਉਹ ਪਹਿਲੇ ਸਿੱਖ ਸਨ ਜਿਹੜੇ ਝਟਪਟ ਸੀਸ ਭੇਟ ਕਰਨ ਲਈ ਤਿਆਰ ਹੋ ਗਏ ਸਨ।

ਪਹਿਲਾ ਉਨ੍ਹਾਂ ਦਾ ਨਾਂ ਦਇਆ ਰਾਮ ਸੀ, ਪਰ ਅੰਮ੍ਰਿਤ ਛੱਕ ਕੇ ਉਹ ਭਾਈ ਦਇਆ ਸਿੰਘ ਬਣ ਗਏ। ਉਹ ਸਦਾ ਗੁਰੂ ਗੋਬਿੰਦ ਸਿੰਘ ਜੀ ਨਾਲ ਰਹੇ ਅਤੇ ਸਾਰੇ ਯੁੱਧਾਂ ਵਿਚ ਉਨ੍ਹਾਂ ਗੁਰੂ ਸਾਹਿਬ ਦਾ ਸਾਥ ਦਿੱਤਾ। ਚਮਕੌਰ ਦੀ ਜੰਗ ਸਮੇਂ ਸਿੰਘਾਂ ਨੇ ਉਨ੍ਹਾਂ ਦੀ ਜ਼ਿੰਮੇਵਾਰੀ ਗੁਰੂ ਸਾਹਿਬ ਨਾਲ ਰਹਿਣ ਦੀ ਲਾਈ ਸੀ। ਜਦ ਦੀਨਾ ਕਾਂਗੜ ਵਿਖੇ ਫ਼ਤਹਿ ਦੀ ਚਿੱਠੀ (ਜ਼ਫ਼ਰਨਾਮਾ) ਲਿਖੀ ਤਾਂ ਭਾਈ ਦਇਆ ਸਿੰਘ ਉਸ

ਚਿੱਠੀ ਨੂੰ ਲੈ ਕੇ ਔਰੰਗਜ਼ੇਬ ਨੂੰ ਮਿਲੇ। ਗੁਰੂ ਸਾਹਿਬ ਦੇ ਨਾਲ ਹੀ ਉਹ ਦਮਦਮਾ ਸਾਹਿਬ ਅਤੇ ਨਾਂਦੇੜ ਗਏ ਅਤੇ ਨਾਂਦੇੜ ਵਿਖੇ ਹੀ ਉਹ ਸੰਮਤ 1765 ਵਿਚ ਸਵਰਗਵਾਸ ਹੋ ਗਏ।

## ਭਾਈ ਧਰਮ ਸਿੰਘ

ਭਾਈ ਧਰਮ ਸਿੰਘ ਜੀ ਹਸਤਨਾਪੁਰ ਦਿੱਲੀ ਦੇ ਰਹਿਣ ਵਾਲੇ ਸਨ। ਉਨ੍ਹਾਂ ਦਾ ਜਨਮ ਸੰਮਤ 1723 ਵਿਚ ਸ੍ਰੀ ਸੰਤ ਰਾਮ ਜੱਟ ਦੇ ਘਰ ਹੋਇਆ। ਉਨ੍ਹਾਂ ਦੀ ਮਾਤਾ ਦਾ ਨਾਂ ਸਾਭੋ ਸੀ। ਉਨ੍ਹਾਂ ਦੇ ਮਾਤਾ ਪਿਤਾ ਗੁਰੂ ਤੇਗ ਬਹਾਦਰ ਜੀ ਦੇ ਸਿੱਖ ਸ਼ਰਧਾਲੂ ਸਨ। ਭਾਈ ਧਰਮ ਸਿੰਘ ਨੇ ਵੀ ਸਿੱਖੀ ਦੀ ਰੋਸ਼ਨੀ ਉਨ੍ਹਾਂ ਪਾਸੋਂ ਹੀ ਪ੍ਰਾਪਤ ਕੀਤੀ। ਉਨ੍ਹਾਂ ਦਾ ਪਹਿਲਾ ਨਾਂ ਧਰਮ ਚੰਦ ਜਾਂ ਧਰਮ ਦਾਸ ਸੀ ਜਿਵੇਂ ਕਿ ਵੱਖ-ਵੱਖ ਇਤਿਹਾਸਕਾਰਾਂ ਨੇ ਇਹ ਦੋਵੇਂ ਨਾਂ ਦਿੱਤੇ ਹਨ ਅਤੇ ਅੰਮ੍ਰਿਤ ਛੱਕਣ ਤੋਂ ਬਾਅਦ ਉਹ ਭਾਈ ਧਰਮ ਸਿੰਘ ਹੋ ਗਏ। ਭਾਈ ਦਇਆ ਸਿੰਘ ਵਾਂਗ ਇਹ ਵੀ ਗੁਰੂ ਸਾਹਿਬ ਨਾਲ ਆਖਰੀ ਦਮ ਤੱਕ ਰਹੇ। ਉਨ੍ਹਾਂ ਨੇ ਸਾਰੇ ਧਰਮ ਯੁੱਧਾਂ ਵਿਚ ਭਾਗ ਲਿਆ ਅਤੇ ਆਪਣੀ ਸੂਰਬੀਰਤਾ ਦੇ ਜੌਹਰ ਵਿਖਾਏ। ਚਮਕੌਰ ਦੀ



ਜੰਗ ਸਮੇ ਇਹ ਵੀ ਗੁਰੂ ਸਾਹਿਬ ਦੇ ਨਾਲ ਸਨ, ਪਰ ਜਦ ਸੰਗਤ ਨੇ ਇਨ੍ਹਾਂ ਦੀ ਜ਼ਿੰਮੇਵਾਰੀ ਗੁਰੂ ਸਾਹਿਬ ਨਾਲ ਰਹਿਣ ਦੀ ਲਾਈ ਤਾਂ ਇਨ੍ਹਾਂ ਵੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਕੇ ਗੁਰੂ ਸਾਹਿਬ ਦਾ ਸਾਥ ਦਿੱਤਾ। ਦੀਨਾ ਕਾਂਗੜ, ਮੁਕਤਸਰ ਅਤੇ ਦਮਦਮਾ ਸਾਹਿਬ ਠਹਿਰਣ ਸਮੇਂ ਉਹ ਗੁਰੂ ਜੀ ਨਾਲ ਰਹੇ। ਜਦ ਗੁਰੂ ਜੀ ਨਾਂਦੇੜ ਗਏ ਤਾਂ ਭਾਈ ਸਾਹਿਬ ਵੀ ਉਨ੍ਹਾਂ ਦੇ ਨਾਲ ਸਨ। ਨਾਂਦੇੜ ਵਿਖੇ ਹੀ ਉਨ੍ਹਾਂ ਨੇ ਸੰਮਤ 1765 ਨੂੰ ਆਪਣਾ ਸਰੀਰ ਛੱਡਿਆ।

## ਭਾਈ ਮੋਹਕਮ ਸਿੰਘ

ਭਾਈ ਮੋਹਕਮ ਸਿੰਘ ਜੀ ਦਵਾਰਕਾ (ਗੁਜਰਾਤ) ਦੇ ਰਹਿਣ ਵਾਲੇ ਸਨ। ਉਨ੍ਹਾਂ ਦਾ ਜਨਮ ਸੰਮਤ 1720 ਵਿਚ ਸ੍ਰੀ ਤੀਰਥ ਚੰਦ ਛੀਂਬੇ ਅਤੇ ਮਾਤਾ ਦੀਵਾਂ ਬਾਈ ਦੀ ਕੁਖ ਤੋਂ ਹੋਇਆ। ਦਵਾਰਕਾ, ਪੰਜਾਬ ਜਾਂ ਅਨੰਦਪੁਰ ਤੋਂ ਹਜ਼ਾਰਾਂ ਮੀਲ ਦੂਰ ਹੈ, ਪਰ ਵਾਰੇ ਜਾਈਏ ਗੁਰੂ ਸਾਹਿਬ ਦੀ ਸਿੱਖੀ ਦੇ, ਕਿ ਭਾਰਤ ਦੇ ਹਰ ਭਾਗ ਵਿਚ ਉਨ੍ਹਾਂ ਦੀ ਸਿੱਖੀ ਦਾ ਅਨੂਠਾ ਪ੍ਰਭਾਵ ਅਤੇ ਪਿਆਰ ਸੀ। ਭਾਈ ਮੋਹਕਮ ਸਿੰਘ ਹਜ਼ਾਰਾਂ ਮੀਲਾਂ ਦਾ ਪੰਧ ਕਰਕੇ ਵਿਸਾਖੀ ਵਾਲੇ ਦਿਹਾੜੇ ਹਾਜ਼ਰ ਹੋਏ ਸਨ। ਉਹ ਉਸ ਬਰਾਦਰੀ ਨਾਲ ਸਬੰਧਤ ਸਨ ਜਿਨ੍ਹਾਂ ਨੂੰ ਘਟੀਆ ਅਤੇ ਅਛੂਤ ਸਮਝਿਆ ਜਾਂਦਾ ਸੀ, ਪਰ ਉਨ੍ਹਾਂ ਦੀ ਸੀਸ ਭੇਟ ਕਰਨ ਦੀ ਦਲੇਰੀ ਨੇ ਇਹ ਸਾਬਤ ਕਰ ਦਿੱਤਾ ਕਿ ਹਿੰਮਤ ਅਤੇ ਹੌਸਲੇ ਵਿਚ ਉਹ ਕਿਸੇ ਵੀ ਉੱਚੀ ਕੌਮ ਤੋਂ ਘੱਟ ਨਹੀਂ ਸਨ। ਉਨ੍ਹਾਂ ਦਾ ਪਹਿਲਾ ਨਾਂ ਮੋਹਕਮ ਚੰਦ ਸੀ ਅਤੇ ਅੰਮ੍ਰਿਤ ਛੱਕ ਕੇ ਉਹ ਮੋਹਕਮ ਸਿੰਘ ਬਣ ਗਏ। ਗੁਰੂ ਸਾਹਿਬ ਦੇ ਉਹ ਚੋਣਵੇਂ ਸੂਰਬੀਰਾਂ ਵਿਚੋਂ ਸਨ ਅਤੇ ਸਭ ਧਰਮ ਯੁਧਾਂ ਵਿਚ ਉਨ੍ਹਾਂ ਆਪਣੀ ਬਹਾਦਰੀ ਦੀ ਧਾਂਕ ਬਿਠਾਈ।

ਚਮਕੌਰ ਸਾਹਿਬ ਦੀ ਜੰਗ ਵਿਚ ਉਨ੍ਹਾਂ ਨੇ ਆਪਣੇ ਸਾਥੀਆਂ ਨਾਲ ਗੁਰਮਤਾ ਕਰਕੇ ਗੁਰੂ ਜੀ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨੂੰ ਹਵੇਲੀ ਵਿਚੋਂ ਨਿਕਲ ਜਾਣ ਦੀ ਬੇਨਤੀ ਕੀਤੀ। ਪਰ ਆਪ ਬੜੀ ਸੂਰਮਗਤੀ ਨਾਲ ਦੁਸ਼ਮਣਾਂ ਨਾਲ ਲੜਦੇ ਰਹੇ। ਏਸੇ ਲੜਾਈ ਵਿਚ ਸੈਂਕੜੇ ਜ਼ਾਲਮਾਂ ਨੂੰ ਨਰਕ ਵਿਚ ਭੇਜਦੇ ਹੋਏ 22 ਦਸੰਬਰ, ਸੰਨ 1704 ਨੂੰ ਸ਼ਹੀਦ ਹੋ ਗਏ।

## ਭਾਈ ਸਾਹਿਬ ਸਿੰਘ

ਭਾਈ ਸਾਹਿਬ ਸਿੰਘ ਜੀ ਬਿਦਰ (ਕਰਨਾਟਕ) ਦੇ ਰਹਿਣ ਵਾਲੇ ਸਨ। ਆਪ ਦਾ ਜਨਮ ਸੰਮਤ 1719 ਨੂੰ ਭਾਈ ਚਮਨੇ ਨਾਈ ਦੇ ਘਰ ਮਾਤਾ ਸੋਨਾ ਬਾਈ ਦੇ ਕੁੱਖ ਤੋਂ ਹੋਇਆ। ਬਿਦਰ ਸ਼ਹਿਰ ਕਰਨਾਟਕ ਵਿਚ ਭਾਰਤ ਦੇ ਦੱਖਣ ਵਿਚ ਹੈ। ਜਿਸ ਤੋਂ ਭਲੀਭਾਂਤ ਇਹ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਦਾ ਦੱਖਣ ਵਿਚ ਵੀ ਕਾਫੀ ਪ੍ਰਭਾਵ ਸੀ। ਹਿੰਦੋਸਤਾਨ ਦੇ ਸਾਰੇ ਲੋਕ ਮੁਗਲ ਹਕੂਮਤ ਦੇ ਜ਼ੁਲਮ ਤੋਂ ਤੰਗ ਆ ਚੁੱਕੇ ਸਨ ਅਤੇ ਅਧਿਆਤਮ ਪੱਖ ਤੋਂ ਵੀ ਉਹ ਖੋਖਲੇ ਹੋ ਗਏ ਸਨ। ਇਸ ਕਰਕੇ ਸਾਰੇ ਭਾਰਤਵਾਸੀ ਗੁਰੂ ਸਾਹਿਬ ਨੂੰ ਆਪਣਾ ਮਸੀਹਾ ਸਮਝਦੇ ਸਨ। ਇਹ ਗੱਲ ਅਤਿਕਥਨੀ ਨਹੀਂ ਹੋਵੇਗੀ ਕਿ ਜੇ ਗੁਰੂ ਸਾਹਿਬ ਦੋ ਦਹਾਕੇ ਹੋਰ ਸੰਸਾਰ ਵਿਚ ਰਹਿੰਦੇ ਤਾਂ ਸਾਰਾ ਹਿੰਦੋਸਤਾਨ ਹੀ ਸਿੱਖ ਬਣ ਜਾਣਾ ਸੀ।

ਭਾਈ ਸਾਹਿਬ ਸਿੰਘ ਬੜੇ ਸੂਰਬੀਰ ਅਤੇ ਫੁਰਤੀਲੇ ਸੀ। ਉਨ੍ਹਾਂ ਗੁਰੂ ਸਾਹਿਬ ਦਾ ਸਾਰੀਆਂ ਜੰਗਾਂ ਯੁੱਧਾਂ ਵਿਚ ਸਾਥ ਦਿੱਤਾ। ਚਮਕੌਰ ਸਾਹਿਬ ਦੇ ਯੁੱਧ ਵਿਚ ਇਨ੍ਹਾਂ ਵੀ ਆਪਣੀ ਜਾਨ ਦੀ ਬਾਜ਼ੀ ਲਾ ਦਿੱਤੀ। ਆਪਣੇ ਹੋਰ ਸਾਥੀਆਂ ਭਾਈ ਮੋਹਕਮ ਸਿੰਘ ਅਤੇ ਭਾਈ ਹਿੰਮਤ ਸਿੰਘ ਨਾਲ ਗੁਰਮਤਾ ਕਰਕੇ ਇਨ੍ਹਾਂ ਗੁਰੂ ਸਾਹਿਬ ਨੂੰ ਕਿਲ੍ਹਾ ਛੱਡਣ ਲਈ ਮਜਬੂਰ ਕੀਤਾ। ਚਮਕੌਰ ਸਾਹਿਬ ਦੀ ਜੰਗ ਵਿਚ ਹੀ ਬੜੀ ਬਹਾਦਰੀ ਨਾਲ ਲੜਦੇ 22 ਦਸੰਬਰ 1704 ਨੂੰ ਆਪ ਸ਼ਹਾਦਤ ਦਾ ਜਾਮ ਪੀ ਗਏ।

## ਭਾਈ ਹਿੰਮਤ ਸਿੰਘ

ਭਾਈ ਹਿੰਮਤ ਸਿੰਘ ਜਗਨੰਨਾਥ ਪੁਰੀ (ਉੜੀਸਾ) ਦੇ ਵਸਨੀਕ ਸਨ। ਉਨ੍ਹਾਂ ਦਾ ਜਨਮ ਭਾਈ ਗੁਲਾਬ ਰਾਏ ਝੀਉਰ ਦੇ ਘਰ ਸੰਮਤ 1718 ਵਿਚ ਹੋਇਆ। ਆਪ ਜੀ ਦੀ ਭਾਗਾਂ ਵਾਲੀ ਮਾਂ ਦਾ ਨਾਂ ਮਾਤਾ ਧੰਨੋ ਸੀ। ਜਗਨਨਾਥ ਪੁਰੀ ਪੰਜਾਬ ਤੋਂ ਕੋਹਾਂ ਦੂਰ ਹੈ, ਪਰ ਭਾਈ ਸਾਹਿਬ ਵਿਚ ਗੁਰੂ ਸਾਹਿਬ ਵਾਸਤੇ ਏਨਾ ਸ਼ਰਧਾ ਅਤੇ ਪ੍ਰੇਮ ਸੀ ਕਿ ਆਪ ਹਜ਼ਾਰਾਂ ਕੋਹ ਦਾ ਪੈਂਡਾ ਪੈਦਲ ਚਲ ਕੇ ਹਜ਼ੂਰ ਦੇ ਦਰਬਾਰ ਵਿਚ ਹਾਜ਼ਰ ਹੋਏ। ਜਗਨਨਾਥ ਪੁਰੀ ਆਪ ਇਕ ਪਵਿੱਤਰ ਅਤੇ ਉੱਘਾ ਤੀਰਥ ਅਸਥਾਨ ਹੈ ਜਿਥੇ ਕਿ ਹਿੰਦੋਸਤਾਨ ਦੇ ਹਰ ਕੋਨੇ ਤੋਂ ਲੱਖਾਂ ਲੋਕ ਦਰਸ਼ਨਾਂ ਨੂੰ ਜਾਂਦੇ ਹਨ। ਪਰ ਭਾਈ ਜੀ ਦਾ ਪੱਥਰਾਂ ਦੀ ਪੂਜਾ ਵਿਚ ਵਿਸ਼ਵਾਸ ਨਹੀਂ ਸੀ। ਉਹ ਕੇਵਲ ਇਕ ਅਕਾਲ ਪੁਰਖ ਅਤੇ ਗੁਰੂ ਗੋਬਿੰਦ ਸਿੰਘ ਨੂੰ ਮੰਨਦੇ ਸਨ। ਆਪ ਦਾ ਪਹਿਲਾ ਨਾਂ ਹਿੰਮਤ ਰਾਏ ਸੀ ਪਰ ਅੰਮ੍ਰਿਤ ਛੱਕ ਕੇ ਆਪ ਹਿੰਮਤ ਸਿੰਘ ਬਣ ਗਏ। ਆਪ ਦੇ ਨਾਂ ਅਨੁਸਾਰ ਆਪ ਅਥਾਹ ਹਿੰਮਤ ਵਾਲੇ ਅਤੇ ਬਹਾਦਰ ਸਨ। ਉਨ੍ਹਾਂ ਨੇ ਕਿਸੇ ਵੀ ਜੰਗ ਵਿਚ ਪਿੱਠ ਨਹੀਂ ਵਿਖਾਈ ਸੀ। ਉਹ ਆਖਰੀ ਦਮਾਂ ਤਕ ਗੁਰੂ ਸਾਹਿਬ ਦੇ ਅੰਗ-ਸੰਗ ਰਹੇ। ਚਮਕੌਰ ਸਾਹਿਬ ਦੀ ਜੰਗ ਸਮੇਂ ਆਪ ਵੀ ਉਸ ਗੁਰਮਤੇ ਵਿਚ ਸ਼ਾਮਲ ਸਨ, ਜਿਸ ਕਰਕੇ ਗੁਰੂ ਸਾਹਿਬ ਨੂੰ ਚਮਕੌਰ ਦੀ ਗੜ੍ਹੀ ਨੂੰ ਛੱਡਣਾ ਪਿਆ। ਚਮਕੌਰ ਦੀ ਜੰਗ ਵਿਚ ਆਪ ਬੜੀ ਹਿੰਮਤ ਅਤੇ ਬਹਾਦਰੀ ਨਾਲ ਲੜੇ ਅਤੇ ਸੈਂਕੜੇ ਵੈਰੀਆਂ ਨੂੰ ਮੌਤ ਦੇ ਘਾਟ ਉਤਾਰ ਕੇ ਈਸਵੀ 22 ਦਸੰਬਰ, 1704 ਨੂੰ ਆਪ ਪ੍ਰਭੂ ਦੇ ਚਰਨਾਂ ਵਿਚ ਜਾ ਬਿਰਾਜੇ।

# ਬਹਾਦਰ ਦੀਪ ਕੌਰ

ਗੁਰੂ ਜੀ ਨੇ ਅੰਮ੍ਰਿਤ ਛਕਾਉਣ ਵਿਚ ਇਸਤਰੀ ਮਰਦ ਦਰਮਿਆਨ ਕੋਈ ਭਿੰਨ-ਭੇਤ ਨਾ ਰਖਿਆ। ਜਿਹੜੇ ਮਰਦ ਅੰਮ੍ਰਿਤ ਛੱਕਦੇ ਸਨ ਉਨ੍ਹਾਂ ਦੇ ਨਾਂ ਦੇ ਪਿਛੇ ਸਿੰਘ ਲੱਗ ਜਾਂਦਾ ਸੀ ਅਤੇ ਇਸਤਰੀਆਂ ਦੇ ਨਾਂ ਪਿਛੇ ਕੌਰ ਲੱਗ ਜਾਂਦਾ ਸੀ। ਅੰਮ੍ਰਿਤ ਛੱਕ ਕੇ ਅਬਲਾ ਅਤੇ ਕਮਜ਼ੋਰ ਇਸਤਰੀਆਂ ਵੀ ਸ਼ੇਰਨੀਆਂ ਬਣ ਜਾਂਦੀਆਂ ਸਨ। ਸਿੱਖ ਇਤਿਹਾਸ ਵਿਚ ਅਜਿਹੀਆਂ ਬਹਾਦਰ ਇਸਤਰੀਆਂ ਦੀਆਂ ਹਜ਼ਾਰਾਂ ਉਦਾਹਰਣਾਂ ਮਿਲਦੀਆਂ ਸਨ।

ਜਦ ਅਨੰਦਪੁਰ ਵਿਚ ਅੰਮ੍ਰਿਤ ਦਾ ਪ੍ਰਵਾਹ ਚੱਲ ਰਿਹਾ ਸੀ ਤਾਂ ਉਸ ਸਮੇਂ ਮਾਝੇ ਦੀ ਸੰਗਤ ਦਾ ਇਕ ਜੱਥਾ ਅਨੰਦਪੁਰ ਵਲ ਜਾ ਰਿਹਾ ਸੀ। ਉਸ ਜੱਥੇ ਦੇ ਨਾਲ ਇਕ ਦੀਪ ਕੌਰ ਨਾਮੀਂ ਬੀਬੀ ਵੀ ਸੀ। ਇਹ ਜੱਥਾ ਪਿੰਡ ਤਲੱਬਣ ਲਾਗੇ ਇਕ ਖੂਹ ਤੇ ਬਹਿ ਕੇ ਜਲ ਪਾਣੀ ਛਕਣ ਲੱਗ ਪਿਆ। ਪਰ ਉਸ ਬੀਬੀ ਨੂੰ ਕਿਉਂਕਿ ਪਿਆਸ ਨਹੀਂ ਸੀ ਉਹ ਨਾਮ ਦਾ ਸਿਮਰਨ ਕਰਦੀ ਹੌਲੀ-ਹੌਲੀ ਅੱਗੇ ਤੁਰੀ ਗਈ। ਉਸ ਨੇ ਸੋਚਿਆ ਕਿ ਉਸ ਦੇ ਸਾਥੀ ਤੇਜ਼ ਤੁਰਨ ਵਾਲੇ ਹਨ, ਉਹ ਝੱਟ ਹੀ ਉਸ ਨੂੰ ਆ ਮਿਲਣਗੇ। ਪਰ ਹਾਲੇ ਉਹ ਥੋੜਾ ਹੀ ਦੂਰ ਅੱਗੇ ਗਈ ਸੀ ਕਿ ਚਾਰ ਮੁਸਲਮਾਨ ਲੁਟੇਰਿਆਂ ਨੇ ਉਸ ਨੂੰ ਇਕੱਲੀ ਸਮਝ ਕੇ ਆ ਦਬੋਚਿਆ। ਉਹ ਡਰੀ ਨਹੀਂ, ਉਸ ਝੱਟ ਆਪਣੇ ਹੱਥ ਤੋਂ ਇਕ ਕੰਗਣ ਲਾਹ ਕੇ ਪਰ੍ਹਾਂ ਸੁੱਟਿਆ ਤਾਂ ਜਦ ਇਕ ਲੁਟੇਰਾ ਉਸ ਕੰਗਣ ਨੂੰ ਫੜਨ ਲੱਗਾ ਤਾਂ ਉਸ ਅੱਖ ਦੇ ਫੋਰ ਵਿਚ ਤਲਵਾਰ ਕੱਢ ਕੇ ਉਸ ਦੀ ਧੌਣ ਲਾਹ ਦਿੱਤੀ। ਦੂਸਰੇ ਲੁਟੇਰੇ ਇਕ ਦਮ ਭੈਭੀਤ ਹੋ ਗਏ। ਉਹ ਆਪਣੀਆਂ ਡੱਬਾਂ ਵਿਚੋਂ ਹਾਲੇ ਛੁਰੇ ਕੱਢਣ ਹੀ ਲੱਗੇ ਸਨ ਕਿ ਉਸ ਦੋ ਹੋਰ ਲੁਟੇਰਿਆਂ ਨੂੰ ਪਾਰ ਬੁਲਾਇਆ। ਚੌਥਾ ਜਦ ਭੱਜਣ ਲੱਗਾ ਤਾਂ ਉਸ ਉੱਤੇ ਵੀ ਉਸ ਜ਼ੋਰ ਦੀ ਵਾਰ ਕੀਤਾ, ਪਰ ਉਹ ਬੱਚ ਗਿਆ ਅਤੇ ਬੀਬੀ ਦੀਪ ਕੌਰ ਨਾਲ ਹੱਥੋਪਾਈ ਹੋ ਗਿਆ ਅਤੇ ਉਸ ਦੇ ਤਲਵਾਰ ਵਾਲੇ ਹੱਥ ਨੂੰ ਉਸ ਥੰਮ੍ਹ ਲਿਆ। ਪਰ ਬੀਬੀ ਦੀਪ ਕੌਰ ਵਿਚ ਅੰਮ੍ਰਿਤ ਦੀ ਇਲਾਹੀ ਸ਼ਕਤੀ ਚੰਡੀ ਦਾ ਰੂਪ ਧਾਰ ਗਈ ਸੀ, ਉਸ ਨੇ ਅੱਖ ਦੇ ਫੋਰ ਵਿਚ ਉਸ ਨੂੰ ਥੱਲੇ ਸੁੱਟ ਕੇ ਉਸ ਦੀ ਹਿੱਕ ਉੱਤੇ ਬੈਠ ਕੇ ਤਲਵਾਰ ਉਸ ਦੀ ਛਾਤੀ ਵਿਚ ਖੋਭ ਦਿੱਤੀ। ਕੁਝ ਦੇਰ ਬਾਅਦ ਉਸ ਦੇ ਜੱਥੇ ਵਾਲੇ ਸਾਥੀ ਵੀ ਆ ਗਏ। ਬੀਬੀ ਦੀ ਇਸ ਬਹਾਦਰੀ ਨੂੰ ਵੇਖ ਕੇ ਉਹ ਬਹੁਤ ਹੈਰਾਨ ਹੋਏ। ਕਈ ਤਾਂ ਧੰਨ ਸਿੱਖੀ ਧੰਨ ਸਿੱਖੀ ਕਹਿੱਣ ਲੱਗੇ, ਪਰ ਕਈ ਨੱਕ ਮੂੰਹ ਚੜਾਉਣ ਲੱਗੇ ਕਿ ਇਕ ਇਸਤਰੀ ਦਾ ਕੀ ਕੰਮ ਹੈ ਮਰਦਾਂ ਨਾਲ ਲੜਨ ਦਾ ਇਹ ਪਰਾਏ ਮਰਦ ਨਾਲ ਲੱਗ ਕੇ ਭਿੱਟੀ ਗਈ ਹੈ। ਇਸ ਲਈ ਇਹ ਹੁਣ ਪਵਿੱਤਰ ਨਹੀਂ ਰਹੀ।

ਸਾਰੀ ਸੰਗਤ ਅਨੰਦਪੁਰ ਸਾਹਿਬ ਪੁੱਜ ਗਈ, ਓਥੇ ਉਨ੍ਹਾਂ ਬੀਬੀ ਦੀਪ ਕੌਰ ਬਾਰੇ ਸਾਰੀ ਕਹਾਣੀ ਗੁਰੂ ਸਾਹਿਬ ਨੂੰ ਦੱਸੀ। ਕਈਆਂ ਨੇ ਗੁਰੂ ਸਾਹਿਬ ਅੱਗੇ ਇਹ ਇਤਰਾਜ਼ ਵੀ ਪੇਸ਼ ਕੀਤਾ ਕਿ ਇਹ ਤੁਰਕ ਦੀ ਹਿੱਕ ਤੇ ਚੜ੍ਹਨ ਕਰਕੇ ਭਿੱਟੀ ਗਈ ਹੈ, ਇਸ ਲਈ ਇਹ ਹੁਣ ਸਿੱਖਾਂ ਦੇ ਘਰ ਵਿਚ ਰਹਿਣ ਦੇ ਯੋਗ ਨਹੀਂ ਰਹੀ।

ਗੁਰੂ ਜੀ ਪਹਿਲਾਂ ਕੁਝ ਰੋਹ ਵਿਚ ਆਏ ਫਿਰ ਹੱਸ ਕੇ ਕਹਿਣ ਲੱਗੇ, ''ਇਹ ਬਹਾਦਰ ਸਿੰਘਣੀ ਨਹੀਂ ਭਿੱਟੀ ਗਈ, ਅਸਲ ਵਿਚ ਤੁਹਾਡੇ ਭਿੱਟੇ ਹੋਏ ਖਿਆਲ ਹੀ ਹਾਲੇ ਤੱਕ ਖਤਮ ਨਹੀਂ ਹੋਏ। ਅੰਮ੍ਰਿਤ ਛੱਕ ਕੇ ਵੀ ਤੁਸੀਂ ਉਨ੍ਹਾਂ ਬੁਜ਼ਦਿਲ ਅਤੇ ਕਾਇਰਾਂ ਵਾਲੇ ਖਿਆਲ ਰੱਖਦੇ ਹੋ ਜਿਸ ਕਰਕੇ ਹਿੰਦੋਸਤਾਨ ਹੁਣ ਤੱਕ ਗੁਲਾਮ ਬਣਿਆ ਹੈ। ਬੀਬੀ ਦੀਪ ਕੌਰ ਨੇ ਜੋ ਕੁਝ ਕੀਤਾ ਹੈ ਹਰ ਸਿੱਖ ਦੀ ਪੁੱਤਰੀ ਨੂੰ ਏਸੇ ਤਰ੍ਹਾਂ ਕਰਨਾ ਚਾਹੀਦਾ ਹੈ। ਇਸ ਨੇ ਆਪਣੀ ਇੱਜ਼ਤ, ਜਾਨ ਅਤੇ ਪੱਤ ਨੂੰ ਬਚਾ ਕੇ ਆਪਣੇ ਆਪ ਨੂੰ ਏਨਾ ਉੱਚਾ ਕਰ ਲਿਆ ਹੈ ਕਿ ਇਸ ਤੱਕ ਕਿਸੇ ਪ੍ਰਕਾਰ ਦੀ ਭਿੱਟ ਪਹੁੰਚ ਹੀ ਨਹੀਂ ਸਕਦੀ। ਇਹ ਬੀਬੀ ਧੰਨ ਹੈ, ਇਹ ਸਾਡੀਆਂ ਹੋਰ ਪੁੱਤਰੀਆਂ ਵਾਸਤੇ ਚਾਨਣ-ਮੁਨਾਰਾ ਬਣੇਗੀ।''



# ਭਾਈ ਬਚਿੱਤਰ ਸਿੰਘ

ਇਕ ਦਿਨ ਗੁਰੂ ਜੀ ਜਦ ਸ਼ਿਕਾਰ ਖੇਡਣ ਗਏ ਸਨ ਤਾਂ ਪਹਾੜੀ ਰਾਜਿਆਂ ਨੇ ਉਨ੍ਹਾਂ ਉੱਤੇ ਅਚਣਚੇਤ ਹਮਲਾ ਕਰ ਦਿੱਤਾ। ਗੁਰੂ ਜੀ ਨਾਲ ਬੇਸ਼ਕ ਬਹੁਤ ਥੋੜੇ ਸੂਰਬੀਰ ਸਨ, ਪਰ ਉਹ ਐਸੀ ਬਹਾਦਰੀ ਨਾਲ ਲੜੇ ਕਿ ਪਹਾੜੀਆਂ ਨੂੰ ਕੇਵਲ ਹਾਰ ਦਾ ਹੀ ਸਾਹਮਣਾ ਨਹੀਂ ਕਰਨਾ ਪਿਆ ਬਲਕਿ ਏਕ ਪਹਾੜੀ ਰਾਜਾ ਮਾਰਿਆ ਵੀ ਗਿਆ।

ਇਸ ਹਾਰ ਤੋਂ ਪਹਾੜੀ ਰਾਜੇ ਏਨੇ ਭੈਭੀਤ ਹੋਏ ਕਿ ਉਨ੍ਹਾਂ ਔਰੰਗਜ਼ੇਬ ਪਾਸੋਂ ਸਹਾਇਤਾ ਲੈਣ ਦਾ ਏਰਾਦਾ ਬਣਾਇਆ। ਇਸ ਕਾਰਜ ਲਈ ਉਹ ਸਰਹੰਦ ਦੇ ਨਵਾਬ ਪਾਸ ਗਏ। ਨਵਾਬ ਨੇ ਝੱਟ ਬਾਦਸ਼ਾਹ ਪਾਸੋਂ ਮਨਜ਼ੂਰੀ ਲੈ ਲਈ ਅਤੇ ਦੀਨਾ ਬੇਗ ਤੇ ਪੈਂਦੇ ਖਾਨ ਦੀ ਕਮਾਂਡ ਹੇਠ ਦਸ ਹਜ਼ਾਰ ਫੌਜ ਅਨੰਦਪੁਰ ਨੂੰ ਫ਼ਤਹਿ ਕਰਨ ਵਾਸਤੇ ਤੋਰ ਦਿੱਤੀ। ਪਹਾੜੀ ਰਾਜਿਆਂ ਵੀ ਏਨੀ ਫੌਜ ਸ਼ਾਹੀ ਫੌਜ ਵਿਚ ਸ਼ਾਮਲ ਕਰ ਦਿੱਤੀ। ਜਦ ਇਹ ਫੌਜ ਅਨੰਦਪੁਰ ਦੇ ਨੇੜੇ ਪੁੱਜੀ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਂਡ ਹੇਠ ਸਿੱਖ ਫੌਜ ਨੇ ਇਸ ਦਾ ਡਟਵਾਂ ਮੁਕਾਬਲਾ ਕੀਤਾ। ਇਸ ਲੜਾਈ ਵਿਚ ਪੈਂਦੇ ਖਾਨ ਗੁਰੂ ਜੀ ਹੱਥੋਂ ਮਾਰਿਆ ਗਿਆ ਅਤੇ ਪਹਾੜੀ ਫੌਜ ਮੈਦਾਨ ਛੱਡ ਕੇ ਭੱਜ ਗਈ। ਦੀਨਾ ਬੇਗ ਵੀ ਸਖਤ ਜ਼ਖਮੀ ਹੋ ਗਿਆ। ਗੁਰੂ ਜੀ ਦੀ ਇਸ ਜਿੱਤ ਦੀਆਂ ਸਾਰੇ ਦੇਸ਼ ਵਿਚ ਧੁੰਮਾਂ ਮੱਚ ਗਈਆਂ, ਪਰ ਪਹਾੜੀ ਰਾਜੇ ਅਧਮੋਏ ਸੱਪ ਵਾਂਗ ਵਿਸ ਘੋਲਣ ਲੱਗੇ। ਕੁਝ ਸਮੇਂ ਬਾਅਦ ਉਨ੍ਹਾਂ ਰੰਘੜਾਂ ਅਤੇ ਗੁੱਜਰਾਂ ਨੂੰ ਨਾਲ ਲੈ ਕੇ ਫਿਰ ਅਨੰਦਪੁਰ ਤੇ ਧਾਵਾ ਬੋਲ ਦਿੱਤਾ। ਪਰ ਮੈਦਾਨੀ ਲੜਾਈ ਵਿਚ ਉਨ੍ਹਾਂ ਨੂੰ ਬਹੁਤ ਮਾਰ ਪਈ ਅਤੇ ਰੰਘੜ ਅਤੇ ਗੁਜਰ ਮੈਦਾਨ ਛੱਡ ਕੇ ਭੱਜ ਗਏ। ਅਖੀਰ ਪਹਾੜੀ ਰਾਜਿਆਂ ਨੇ ਅਨੰਦਪੁਰ ਸ਼ਹਿਰ ਦੁਆਲੇ ਘੇਰਾ ਪਾ ਲਿਆ। ਉਨ੍ਹਾਂ ਨੇ ਮਹੀਨੇ ਤੱਕ ਘੇਰਾ ਪਾ ਛੱਡਿਆ ਪਰ ਕੁਝ ਹਾਸਲ ਨਾ ਹੋਇਆ। ਅਖੀਰ ਉਨ੍ਹਾਂ ਨੇ ਸੋਚਿਆ ਕਿ ਕਿਸੇ ਤਰ੍ਹਾਂ ਕਿਲ੍ਹੇ ਦਾ ਦਰਵਾਜ਼ਾ ਤੋੜਿਆ ਜਾਵੇ।

ਉਨ੍ਹਾਂ ਇਕ ਹਾਥੀ ਨੂੰ ਕਾਫੀ ਭੰਗ ਅਤੇ ਸ਼ਰਾਬ ਪਿਲਾਈ। ਉਸ ਦਾ ਸਾਰਾ ਸਰੀਰ ਲੋਹੇ ਦੇ ਜ਼ਰਾਬਖਤਰਾਂ ਨਾਲ ਢੱਕ ਦਿੱਤਾ। ਉਸ ਦੇ ਮੱਥੇ ਉੱਤੇ ਲੋਹੇ ਦੀਆਂ ਢਾਲਾਂ ਤੇ ਹੋਰ ਸ਼ਸਤਰ ਬੰਨ੍ਹ ਦਿੱਤੇ। ਹਾਥੀ ਨੂੰ ਆਪਣੀਆਂ ਪਹਾੜੀ ਫੌਜਾਂ ਦੇ ਅੱਗੇ ਲਾ ਕੇ ਦਰਵਾਜ਼ੇ ਵਲ ਧੱਕ ਦਿੱਤਾ।

ਗੁਰੂ ਸਾਹਿਬ ਨੂੰ ਜਦ ਪਤਾ ਲੱਗਾ ਕਿ ਮਸਤ ਹਾਥੀ ਕਿਲ੍ਹੇ ਦਾ ਗੇਟ ਭੰਨਣ ਵਾਸਤੇ ਆ ਰਿਹਾ ਹੈ ਤਾਂ ਉਨ੍ਹਾਂ ਨੇ ਆਪਣੇ ਇਕ ਪਰਖੇ ਹੋਏ ਸੂਰਬੀਰ ਭਾਈ ਬਚਿੱਤਰ ਸਿੰਘ ਦੀ ਜ਼ਿੰਮੇਂਵਾਰੀ ਲਾਈ ਕਿ ਉਹ ਮਸਤ ਹਾਥੀ ਦਾ ਟਾਕਰਾ ਕਰਨ।

ਭਾਈ ਬਚਿੱਤਰ ਸਿੰਘ ਅਥਾਹ ਬਲਵਾਨ, ਸੂਰਮਾ ਅਤੇ ਦਲੇਰ ਸੀ। ਗੁਰੂ ਜੀ ਨੇ ਉਸ ਨੂੰ ਇਕ ਸ਼ਕਤੀਸ਼ਾਲੀ ਘੋੜਾ ਦਿੱਤਾ ਅਤੇ ਇਕ ਨਾਗਣੀ ਬਰਛਾ ਸੌਂਪਿਆ।

ਭਾਈ ਬਚਿੱਤਰ ਸਿੰਘ ਅਕਾਲ ਪੁਰਖ ਅਤੇ ਗੁਰੂ ਜੀ ਦਾ ਨਾਂ ਲੈ ਕੇ ਕਿਲ੍ਹੇ ਵਿਚੋਂ ਬਾਹਰ ਆ ਗਿਆ। ਮਸਤ ਹਾਥੀ ਗੇਟ ਵਲ ਝੂਮਦਾ ਆ ਰਿਹਾ ਸੀ। ਭਾਈ ਸਾਹਿਬ ਨੇ ਘੋੜੇ ਨੂੰ ਅੱਡੀ ਲਾ ਕੇ ਹਾਥੀ ਵਲ ਵਧਾਇਆ ਅਤੇ ਨੇੜੇ ਜਾ ਕੇ ਰਕਾਬਾਂ ਤੇ ਭਾਰ ਪਾ ਕੇ ਸਾਰੇ ਜ਼ੋਰ ਨਾਲ ਬਰਛਾ ਹਾਥੀ ਦੇ ਮੱਥੇ ਵਿਚ

ਮਾਰਿਆ। ਨਾਗਣੀ ਫੌਲਾਦੀ ਬਰਛਾ ਹਾਥੀ ਦੀਆਂ ਢਾਲਾਂ ਨੂੰ ਵਿੰਨ੍ਹਦਾ ਹੋਇਆ, ਉਸ ਦੇ ਮੱਥੇ ਵਿਚ ਖੁਭ ਗਿਆ। ਹਾਥੀ ਨੂੰ ਜਦ ਪੀੜ ਹੋਈ ਅਤੇ ਜਦ ਉਸ ਆਪਣੇ ਸਾਹਮਣੇ ਇਕ ਸ਼ੇਰ ਵਾਂਗ ਗੱਜਦੇ ਹੋਏ ਸਿੰਘ ਨੂੰ ਵੇਖਿਆ ਤਾਂ ਉਹ ਚੰਘਾੜਦਾ ਹੋਇਆ ਪਿਛਾਂਹ ਭੱਜ ਤੁਰਿਆ। ਹਾਥੀ ਆਪਣੀਆਂ ਫੌਜਾਂ ਨੂੰ ਲਤਾੜਦਾ ਜਿਧਰ ਮੂੰਹ ਹੋਇਆ ਓਧਰ ਹੀ ਭੱਜਾ ਜਾ ਰਿਹਾ ਸੀ। ਉਸ ਦੇ ਪਿੱਛੇ ਗੱਜਦਾ ਹੋਇਆ ਭਾਈ ਬਚਿੱਤਰ ਸਿੰਘ ਘੋੜੇ ਤੇ ਚੜ੍ਹਿਆ ਇੰਝ ਹਾਕਰਾਂ ਮਾਰ ਰਿਹਾ ਸੀ ਜਿਵੇਂ ਉਹ ਆਪਣੇ ਖੇਤ ਵਿਚੋਂ ਕਿਸੇ ਸੂਰ ਨੂੰ ਭਜਾ ਰਿਹਾ ਹੋਵੇ। ਓਧਰ ਸਿੱਖ ਫੌਜ ਵੀ ਤਿਆਰ ਬੈਠੀ ਸੀ, ਜਦ ਉਨ੍ਹਾਂ ਹਾਥੀ ਨੂੰ ਭੱਜਦਾ ਹੋਇਆ ਵੇਖਿਆ ਤਾਂ ਉਹ ਲਲਕਾਰੇ ਮਾਰਦੇ ਪਹਾੜੀਆਂ ਉੱਤੇ ਆ ਚੜ੍ਹੇ। ਪਹਾੜੀਆਂ ਨੂੰ ਤਾਂ ਹੁਣ ਪਤਾ ਹੀ ਨਹੀਂ ਲੱਗ ਰਿਹਾ ਸੀ ਕਿ ਕਿਥੇ ਲੁਕਣ, ਚਾਰ-ਚਫੇਰੇ ਆਪਣੀਆਂ ਜਾਨਾਂ ਬਚਾਉਂਦੇ ਭੱਜ ਗਏ। ਕਈ ਰਾਜੇ ਮਾਰੇ ਗਏ ਅਤੇ ਅਨੇਕਾਂ ਪਹਾੜੀਏ ਜ਼ਖਮੀ ਹੋ ਗਏ।

ਗੁਰੂ ਸਾਹਿਬ ਭਾਈ ਬਚਿੱਤਰ ਸਿੰਘ ਦੀ ਇਸ ਬਹਾਦਰੀ ਉੱਤੇ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਉਸ ਨੂੰ ਥਾਪੜਾ ਦਿੱਤਾ ਅਤੇ ਆਪਣੇ ਵਲੋਂ ਇਕ ਤਲਵਾਰ ਦੀ ਬਖਸ਼ਿਸ਼ ਕੀਤੀ।

ਭਾਈ ਬਚਿੱਤਰ ਸਿੰਘ ਦਾ ਨਾਗਣੀ ਬਰਛਾ ਤਖਤ ਸ੍ਰੀ ਕੇਸਗੜ੍ਹ ਅਨੰਦਪੁਰ ਸਾਹਿਬ ਵਿਚ ਹਾਲੇ ਵੀ ਮੌਜੂਦ ਹੈ।



# ਗੁਰੂ ਅਤੇ ਸਿੱਖ

ਸਿੱਖ ਗੁਰੂ ਜੀ ਨਾਲ ਏਨਾ ਪਿਆਰ ਕਰਦੇ ਸਨ ਕਿ ਉਹ ਉਨ੍ਹਾਂ ਦੇ ਸੰਕੇਤ ਉੱਤੇ ਆਪਣੀ ਜਾਨ ਵਾਰਨ ਨੂੰ ਵੀ ਤਿਆਰ ਹੋ ਜਾਂਦੇ ਸਨ। ਉਹ ਗੁਰੂ ਜੀ ਦੀ ਖਾਤਰ ਸ਼ਹੀਦ ਹੋਣਾ ਇਕ ਮਾਣ ਅਤੇ ਫ਼ਖ਼ਰ ਦੀ ਗੱਲ ਸਮਝਦੇ ਸਨ। ਉਨ੍ਹਾਂ ਸੂਰਬੀਰਾਂ ਦੀਆਂ ਮਾਵਾਂ ਅਤੇ ਪਤਨੀਆਂ ਉਨ੍ਹਾਂ ਦੀ ਸ਼ਹਾਦਤ ਉੱਤੇ ਹੋਰ ਵੀ ਗੌਰਵ ਅਨੁਭਵ ਕਰਦੀਆਂ ਸਨ। ਇਕ ਸਾਖੀ ਹੈ ਕਿ ਇਕ ਵਾਰ ਇਕ ਬਜ਼ੁਰਗ ਇਸਤਰੀ ਗੁਰੂ ਜੀ ਪਾਸ ਆ ਕੇ ਅਰਦਾਸਾਂ ਅਤੇ ਬੇਨਤੀਆਂ ਕਰਨ ਲੱਗੀ, ਉਹ ਬਾਰ-ਬਾਰ ਕਹੀ ਜਾ ਰਹੀ ਸੀ ਕਿ ਮਹਾਰਾਜ ਮੇਰੇ ਤੇ ਕਿਰਪਾ ਕਰੋ। ਜਦ ਗੁਰੂ ਜੀ ਨੇ ਉਸ ਨੂੰ ਪੁਛਿਆ ਕਿ ਤੈਨੂੰ ਕੀ ਦੁੱਖ ਹੈ ਤਾਂ ਉਹ ਕਹਿਣ ਲੱਗੀ, ਮਹਾਰਾਜ ਮੇਰਾ ਪਤੀ ਆਪ ਜੀ ਦੀ ਸੰਤ ਸੈਨਾ ਵਿਚ ਲੜਦਾ ਸ਼ਹੀਦ ਹੋ ਗਿਆ ਸੀ। ਉਸ ਦੀ ਸ਼ਹੀਦੀ ਤੇ ਮੈਂ ਬਹੁਤ ਖੁਸ਼ ਹੋਈ ਕਿ ਉਨ੍ਹਾਂ ਦਾ ਜਨਮ ਲੇਖੇ ਲੱਗਾ, ਪਰ ਹੁਣ ਮੇਰਾ ਤੀਸਰਾ ਪੁੱਤਰ ਬੀਮਾਰ ਪਿਆ ਹੈ, ਮੈਨੂੰ ਉਸ ਦੀ ਮੌਤ ਦਾ ਡਰ ਨਹੀਂ, ਪਰ ਡਰ ਇਹ ਹੈ ਕਿ ਉਹ ਆਪ ਦੀ ਸੇਵਾ ਨਾ ਕਰ ਸਕਿਆ। ਆਪ ਉਸ ਉੱਤੇ ਮਿਹਰ ਕਰੋ ਤਾਂਕਿ ਉਹ ਰਾਜ਼ੀ ਹੋ ਕੇ ਆਪ ਦੀ ਸੇਵਾ ਕਰ ਸਕੇ।

ਗੁਰੂ ਸਾਹਿਬ ਉਸ ਦੀ ਬੇਨਤੀ ਸੁਣ ਕੇ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਨੇ ਉਸ ਨੂੰ ਧਰਵਾਸ ਦਿੱਤਾ ਕਿ ਤੇਰਾ ਪੁੱਤਰ ਜ਼ਰੂਰ ਰਾਜ਼ੀ ਹੋ ਜਾਵੇਗਾ।

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਦੇ ਸਿੱਖਾਂ ਦਾ ਗੁਰੂ ਸਾਹਿਬ ਨਾਲ ਕਿੰਨਾ ਪਿਆਰ ਸੀ।

ਇਕ ਵਾਰ ਗੁਰੂ ਜੀ ਰਵਾਲਸਰ ਗਏ। ਓਥੇ ਇਕ ਸਿੱਖ ਨੇ ਆਪਣੇ ਹੱਥਾਂ ਨਾਲ ਬਣਾਏ ਹੋਏ ਕੁਝ ਹਥਿਆਰ ਗੁਰੂ ਜੀ ਨੂੰ ਭੇਟ ਕੀਤੇ। ਉਨ੍ਹਾਂ ਹਥਿਆਰਾਂ ਵਿਚ ਇਕ ਨਵੇਂ ਨਮੂਨੇ ਦੀ ਦੋ ਨਾਲੀ ਬੰਦੂਕ ਸੀ। ਓਥੇ ਉਸ ਸਮੇਂ ਕੁਝ ਪਹਾੜੀ ਰਾਜੇ ਵੀ ਗੁਰੂ ਸਾਹਿਬ ਪਾਸ ਮੌਜੂਦ ਸਨ। ਗੁਰੂ ਸਾਹਿਬ ਨੇ ਉਹ ਬੰਦੂਕ ਭਰੀ ਅਤੇ ਆਪਣੇ ਸਿੱਖਾਂ ਨੂੰ ਆਵਾਜ ਦਿੱਤੀ ਕਿ ਕੋਈ ਇਕ ਆਦਮੀ ਸਾਹਮਣੇ ਖਲੋਵੇ, ਮੈਂ ਬੰਦੂਕ ਦਾ ਨਿਸ਼ਾਨਾ ਪਰਖਣਾ ਚਾਹੁੰਦਾ ਹਾਂ। ਉਨ੍ਹਾਂ ਦੇ ਇਹ ਕਹਿੰਦਿਆਂ ਹੀ ਵੀਹ ਪੰਝੀ ਸਿੱਖ ਅੱਗੇ ਆ ਖਲੋਤੇ। ਹਰ ਕੋਈ ਅੱਗੇ ਖਲੋਣ ਲਈ ਲੜ ਰਿਹਾ ਸੀ। ਉਨ੍ਹਾਂ ਦੀ ਲੜਾਈ ਨੂੰ ਬੰਦ ਕਰਨ ਲਈ ਗੁਰੂ ਜੀ ਨੇ ਆਦੇਸ਼ ਕੀਤਾ ਕਿ ਸਾਰੇ ਹੀ ਇਕ ਲਾਈਨ ਵਿਚ ਖਲੋ ਜਾਵੋ, ਮੈਂ ਇਹ ਵੇਖਣਾ ਚਾਹੁੰਦਾ ਹਾਂ ਕਿ ਗੋਲੀ ਕਿੰਨਿਆਂ ਆਦਮੀਆਂ ਵਿਚੋਂ ਦੀ ਲੰਘ ਸਕਦੀ ਹੈ। ਗੁਰੂ ਜੀ ਦੀ ਆਗਿਆ ਮੰਨ ਕੇ ਸਾਰੇ ਇਕ ਲਾਈਨ ਵਿਚ ਖਲੋ ਗਏ। ਗੁਰੂ ਜੀ ਨੇ ਗੋਲੀ ਚਲਾਈ ਅਤੇ ਉਹ ਸਭ ਦੇ ਸਿਰਾਂ ਦੇ ਉੱਤੋਂ ਦੀ ਲੰਘ ਗਈ। ਪਹਾੜੀ ਰਾਜੇ ਸਿੱਖਾਂ ਦੀ ਇਹ ਬਹਾਦਰੀ, ਕੁਰਬਾਨੀ ਅਤੇ ਗੁਰੂ ਜੀ ਨਾਲ ਅਟੁੱਟ ਪ੍ਰੇਮ ਨੂੰ ਵੇਖ ਕੇ ਬਹੁਤ ਹੈਰਾਨ ਹੋਏ। ਉਹ ਇਹ ਸਮਝ ਗਏ ਕਿ ਅਜਿਹੇ ਗੁਰੂ ਨੂੰ ਕੌਣ ਜਿੱਤ ਸਕਦਾ ਹੈ।

# ਭਾਈ ਘਨਈਆ ਜੀ

ਪਹਾੜੀ ਰਾਜੇ ਈਰਖਾ ਕਾਰਨ ਕੋਈ ਨਾ ਕੋਈ ਜੰਗ ਛੇੜ ਹੀ ਛੱਡਦੇ ਸਨ। ਇਕ ਵਾਰ ਜਦ ਗੁਰੂ ਜੀ ਕੁਰਕਸ਼ੇਤਰ ਗਏ ਸਨ ਤਾਂ ਉਨ੍ਹਾਂ ਦੀ ਵਾਪਸੀ ਉੱਤੇ ਪਹਾੜੀ ਰਾਜਿਆਂ ਨੇ ਦੋ ਮੁਸਲਮਾਨ ਜਰਨੈਲ ਸੈਦ ਖਾਂ ਅਤੇ ਆਲਿਫ ਖਾਂ ਗੁਰੂ ਜੀ ਦਾ ਪਿੱਛਾ ਕਰਨ ਲਈ ਦੋ ਹਜ਼ਾਰ ਰੁਪਏ ਰੋਜ਼ ਦੇ ਦੇਣੇ ਕਰਕੇ ਭਾੜੇ ਤੇ ਕਰ ਲਏ। ਪਰ ਜਦ ਸੈਦ ਬੇਗ ਨੇ ਗੁਰੂ ਦੇ ਜਲੌ ਨੂੰ ਵੇਖਿਆ ਤਾਂ ਇਕ ਸੰਤ ਸਿਪਾਹੀ ਨਾਲ ਲੜਨਾ ਉਸ ਠੀਕ ਨਾ ਸਮਝਿਆ ਤੇ ਗੁਰੂ ਦੀ ਸ਼ਰਨੀ ਆ ਗਿਆ ਅਤੇ ਸਦਾ ਲਈ ਉਨ੍ਹਾਂ ਦਾ ਹੋ ਗਿਆ। ਆਲਿਫ ਖਾਂ ਆਪਣੀ ਹਾਰ ਹੁੰਦੀ ਵੇਖ ਕੇ ਭੱਜ ਗਿਆ।

ਇਸ ਹਾਰ ਤੋਂ ਪਹਾੜੀ ਰਾਜੇ ਬਹੁਤ ਦੁਖੀ ਹੋਏ ਅਤੇ ਉਨ੍ਹਾਂ ਬਾਦਸ਼ਾਹ ਔਰੰਗਜ਼ੇਬ ਪਾਸ ਬੇਨਤੀ ਕੀਤੀ ਕਿ ਉਹ ਫੌਜ ਭੇਜਣ। ਔਰੰਗਜ਼ੇਬ ਨੇ ਆਪਣੇ ਇਕ ਇਤਬਾਰੀ ਜਰਨੈਲ ਸੈਦ ਖਾਂ ਨੂੰ ਗੁਰੂ ਜੀ ਉੱਤੇ ਹਮਲਾ ਕਰਨ ਭੇਜਿਆ। ਪਰ ਉਹ ਵੀ ਸੱਯਦ ਬੁਧੂ ਸ਼ਾਹ ਦਾ ਸਾਲਾ ਹੋਣ ਕਰਕੇ ਗੁਰੂ ਜੀ ਦਾ ਸ਼ਰਧਾਲੂ ਸੀ, ਇਸ ਲਈ ਲੜਾਈ ਕਰਨ ਦੀ ਬਿਜਾਏ ਉਹ ਵੀ ਗੁਰੂ ਦੀ ਸ਼ਰਨ ਵਿਚ ਆ ਗਿਆ।

ਸੈਦ ਖਾਂ ਤੋਂ ਬਾਅਦ ਸ਼ਾਹੀ ਫੌਜ ਦੀ ਕਮਾਂਡ ਰਮਜ਼ਾਨ ਖਾਂ ਨੇ ਸੰਭਾਲੀ। ਉਸ ਨੇ ਬੜੇ ਕਰੋਧ ਵਿਚ ਆ ਕੇ ਹਮਲਾ ਕੀਤਾ। ਗੁਰੂ ਜੀ ਸ਼ਾਹੀ ਫੌਜਾਂ ਦੀ ਚਾਲ ਨੂੰ ਸਮਝਦੇ ਸਨ, ਇਸ ਲਈ ਉਨ੍ਹਾਂ ਅਨੰਦਪੁਰ ਖਾਲੀ ਕਰ ਦਿੱਤਾ। ਮੁਸਲਮਾਨਾਂ ਨੇ ਸ਼ਹਿਰ ਉੱਤੇ ਕਬਜਾ ਕਰ ਲਿਆ ਤੇ ਬੇਰਹਿਮੀ ਨਾਲ ਲੁਟਿਆ। ਜਦ ਫੌਜੀ ਖਾ ਪੀ ਕੇ ਸੌਂ ਗਏ ਤਾਂ ਸਿੱਖਾਂ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਂਡ ਹੇਠ ਹਮਲਾ ਕਰ ਦਿੱਤਾ। ਸਾਰੀ ਸ਼ਾਹੀ ਫੌਜ ਨੂੰ ਮਲੀਆਮੇਟ ਕਰ ਦਿੱਤਾ ਅਤੇ ਲੁਟਿਆ ਹੋਇਆ ਮਾਲ ਵਾਪਿਸ ਲੈ



ਲਿਆ। ਸ਼ਹਿਰ ਨੂੰ ਵਾਪਿਸ ਜਿੱਤ ਕੇ ਗੁਰੂ ਜੀ ਅਨੰਦਪੁਰ ਚਲੇ ਗਏ।

ਔਰੰਗਜ਼ੇਬ ਨੇ ਇਸ ਹਾਰ ਤੋਂ ਖਿੱਝ ਕੇ ਇਕ ਵੱਡੀ ਫੌਜ ਦੇ ਕੇ ਅਨੰਦਪੁਰ ਨੂੰ ਫਤਹਿ ਕਰਨ ਵਾਸਤੇ ਭੇਜਿਆ। ਇਸ ਤਰ੍ਹਾਂ ਇਕ ਵੱਡੀ ਲੜਾਈ ਆਰੰਭ ਹੋ ਗਈ। ਦੋਵੇਂ ਪਾਸੀਂ ਸੈਂਕੜੇ ਜ਼ਖਮੀ ਹੁੰਦੇ ਸਨ ਜਾਂ ਮਰਦੇ ਸਨ।

ਪਰ ਇਨ੍ਹਾਂ ਲੜਾਈਆਂ ਵਿਚ ਇਕ ਐਸਾ ਇਨਸਾਨ ਵੀ ਸੀ ਜਿਹੜਾ ਲੜਦਾ ਨਹੀਂ ਸੀ, ਬਲਕਿ ਜ਼ਖਮੀਆਂ ਦੀ ਸੇਵਾ ਸੰਭਾਲ ਕਰਦਾ ਸੀ। ਇਹ ਗੁਰਮੁਖ ਸਿੱਖ ਭਾਈ ਘਨਈਆ ਜੀ ਸੀ। ਉਹ ਪਿੰਡ ਸੋਦਰਾ ਜ਼ਿਲ੍ਹਾ ਗੁਜਰਾਂਵਾਲੇ ਦੇ ਰਹਿਣ ਵਾਲੇ ਸਨ। ਬੜੇ ਸ਼ਾਂਤ ਸੁਭਾਵ ਅਤੇ ਭਜਨੀਕ ਹੋਣ ਕਰਕੇ ਉਨ੍ਹਾਂ ਦਾ ਮਨ ਕਤਲੋ-ਗਾਰਿਤ ਵਿਚ ਨਹੀਂ ਲੱਗਦਾ ਸੀ। ਉਨ੍ਹਾਂ ਨੇ ਮਲ੍ਹਮ ਪੱਟੀ ਅਤੇ ਜ਼ਖਮੀਆਂ ਦਾ ਇਲਾਜ ਕਰਨ ਦਾ ਕੰਮ ਸਿਖਿਆ ਸੀ। ਸਿੰਘਾਂ ਦੀਆਂ ਲੜਾਈਆਂ ਵਿਚ ਜਦ ਉਹ ਜ਼ਖਮੀ ਅਤੇ ਤੜਪਦੇ ਸੂਰਬੀਰਾਂ ਨੂੰ ਵੇਖਦੇ ਤਾਂ ਉਨ੍ਹਾਂ ਦਾ ਮਨ ਪਸੀਜ ਜਾਂਦਾ ਸੀ। ਇਸ ਲਈ ਜਿਥੇ ਵੀ ਲੜਾਈ ਹੁੰਦੀ ਸੀ। ਉਹ ਆਪਣੇ ਸਾਥੀਆਂ ਨੂੰ ਲੈ ਕੇ ਪਾਣੀ ਦੀਆਂ ਮਸ਼ਕਾਂ ਭਰ ਕੇ ਜ਼ਖਮੀਆਂ ਨੂੰ ਪਾਣੀ ਪਿਆਉਂਦੇ ਅਤੇ ਮਲ੍ਹਮ ਪੱਟੀ ਕਰਦੇ।

ਇਕ ਵਾਰ ਕੁਝ ਸਿੱਖਾਂ ਨੇ ਗੁਰੂ ਸਾਹਿਬ ਪਾਸ ਜਾ ਕੇ ਸ਼ਕਾਇਤ ਕੀਤੀ ਕਿ ਭਾਈ ਘਨਈਆ ਵੈਰੀਆਂ ਦੀ ਮਦਦ ਕਰਦਾ ਹੈ। ਉਹ ਵੈਰੀ ਦੀ ਫੌਜ ਦੇ ਫੱਟੜਾਂ ਨੂੰ ਪਾਣੀ ਪਿਆਉਂਦਾ ਹੈ ਅਤੇ ਮਲ੍ਹਮ ਪੱਟੀ ਕਰਦਾ ਹੈ ਅਤੇ ਕਈ ਰਾਜ਼ੀ ਹੋ ਕੇ ਫਿਰ ਸਾਡੇ ਨਾਲ ਲੜਨ ਲੱਗ ਜਾਂਦੇ ਹਨ।

ਗੁਰੂ ਜੀ ਨੇ ਭਾਈ ਘਨਈਏ ਨੂੰ ਬੁਲਾਇਆ ਤੇ ਸਿੱਖਾਂ ਦੀ ਸ਼ਕਾਇਤ ਬਾਰੇ ਪੁਛਿਆ। ਭਾਈ ਘਨਈਏ ਨੇ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ ! ਮੈਨੂੰ ਜ਼ਖਮੀ ਹੋਏ ਸਾਰੇ ਬੰਦੇ ਆਪ ਜੀ ਦਾ ਰੂਪ ਹੀ ਦਿੱਸਦੇ ਹਨ। ਇਸ ਲਈ ਮੈਂ ਨਾ ਤਾਂ ਕਿਸੇ ਵੈਰੀ ਜਾਂ ਮਿੱਤਰ ਦੀ ਸੇਵਾ ਕਰਦਾ ਹਾਂ, ਮੈਂ ਤਾਂ ਹਰ ਵੇਲੇ ਆਪ ਦੀ ਹੀ ਸੇਵਾ ਕਰਦਾ ਹਾਂ। ਆਪ ਜੀ ਦੇ ਫੁਰਮਾਨ ਅਨੁਸਾਰ ਹਰ ਦੁਖੀ ਦੀ ਸੇਵਾ ਕਰਨਾ ਗੁਰੂ ਦੀ ਸੇਵਾ ਕਰਨਾ ਹੈ। ਇਸ ਲਈ ਮੈਂ ਤਾਂ ਕੇਵਲ ਆਪ ਦੀ ਹੀ ਸੇਵਾ ਕਰਦਾ ਹਾਂ, ਆਪ ਨੂੰ ਹੀ ਪਾਣੀ ਪਿਆਉਂਦਾ ਹਾਂ ਅਤੇ ਆਪ ਦੀ ਹੀ ਮਲ੍ਹਮ ਪੱਟੀ ਕਰਦਾ ਹਾਂ।"

ਭਾਈ ਘਨਈਏ ਦੇ ਇਸ ਉੱਤਰ ਨਾਲ ਗੁਰੂ ਜੀ ਬਹੁਤ ਖੁਸ਼ ਹੋਏ ਅਤੇ ਉਨ੍ਹਾਂ ਨੇ ਉਸ ਨੂੰ ਥਾਪੜਾ ਦਿੱਤਾ ਅਤੇ ਕਿਹਾ, "ਭਾਈ ਘਨਈਆਂ ਤੂੰ ਧੰਨ ਹੈਂ, ਤੂੰ ਆਪਣਾ ਜਨਮ ਸਫਲਾ ਕਰ ਲਿਆ ਹੈ। ਉਨ੍ਹਾਂ ਸਮਿਆਂ ਵਿਚ ਰੈਡ ਕਰਾਸ ਆਦਿ ਸੁਸਾਇਟੀਆਂ ਨਹੀਂ ਹੁੰਦੀਆਂ ਸਨ, ਜਿਹੜੀਆਂ ਜ਼ਖਮੀਆਂ ਅਤੇ ਬਿਮਾਰਾਂ ਦੀ ਸੇਵਾ ਸੰਭਾਲ ਕਰ ਸਕਦੀਆਂ, ਇਸ ਲਈ ਭਾਈ ਘਨਈਏ ਨੂੰ ਰੈਡ ਕਰਾਸ ਦਾ ਮੋਢੀ ਸਮਝਿਆ ਜਾਂਦਾ ਹੈ।

# ਅਨੰਦਪੁਰ ਦਾ ਘੇਰਾ

ਜਦ ਸ਼ਾਹੀ ਫੌਜਾਂ ਨੂੰ ਖੁਲ੍ਹੀ ਲੜਾਈ ਵਿਚ ਬਾਰ-ਬਾਰ ਹਾਰ ਦਾ ਮੂੰਹ ਵੇਖਣਾ ਪਿਆ ਤਾਂ ਉਨ੍ਹਾਂ ਸੋਚਿਆ ਕਿ ਕਿਸੇ ਤਰ੍ਹਾਂ ਅਨੰਦਪੁਰ ਦੇ ਕਿਲ੍ਹੇ ਨੂੰ ਘੇਰ ਲਿਆ ਜਾਵੇ ਅਤੇ ਕਿਲ੍ਹੇ ਦਾ ਰਾਸ਼ਨ ਪਾਣੀ ਬੰਦ ਕਰਕੇ ਸਿੱਖ ਫੌਜਾਂ ਨੂੰ ਹਥਿਆਰ ਸੁੱਟਣ ਲਈ ਮਜ਼ਬੂਰ ਕੀਤਾ ਜਾਵੇ।

ਜਦ ਇਹ ਘੇਰਾ ਕਾਫੀ ਦਿਨ ਚਲਦਾ ਰਿਹਾ ਤਾਂ ਕਿਲ੍ਹੇ ਦੇ ਵਸਨੀਕਾਂ ਨੂੰ ਕਾਫੀ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਪਰ ਇਨ੍ਹਾਂ ਦੇ ਬਾਵਜੂਦ ਉਹ ਚੜ੍ਹਦੀ ਕਲਾ ਵਿਚ ਸਨ। ਪਰ ਦਿਨ ਬਦਿਨ ਰਾਸ਼ਨ ਪਾਣੀ ਅਤੇ ਜਾਨਵਰਾਂ ਦਾ ਪਠਾ ਦਾਨਾ ਮੁਕਣ ਨਾਲ ਕਈ ਜਾਨਵਰ ਭੁੱਖੇ ਮਰ ਰਹੇ ਸਨ। ਸੁਭਾਵਕ ਹੀ ਸੀ ਕਿ ਸਿੱਖ ਸੰਗਤਾਂ ਵਿਚ ਬੇਚੈਨੀ ਫੈਲਦੀ। ਜਦ ਪਹਾੜੀਆਂ ਅਤੇ ਮੁਗਲਾਂ ਨੂੰ ਇਸ ਬਾਰੇ ਸੰਕੇਤ ਮਿਲੇ ਤਾਂ ਉਨ੍ਹਾਂ ਗਊ ਅਤੇ ਕੁਰਾਨ ਦੀਆਂ ਕਸਮਾਂ ਦੇ ਕੇ ਕਿਲ੍ਹੇ ਵਿਚ ਸੁਨੇਹੇ ਭੇਜੇ ਕਿ ਸਿੱਖ ਕਿਲ੍ਹਾ ਛੱਡ ਕੇ ਚਲੇ ਜਾਣ ਉਹ ਉਨ੍ਹਾਂ ਨੂੰ ਕੁਝ ਨਹੀਂ ਕਹਿਣਗੇ। ਸਿੱਖਾਂ ਵੀ ਗੁਰੂ ਜੀ ਨੂੰ ਇਹ ਸਲਾਹ ਮੰਨਣ ਲਈ ਕਿਹਾ, ਪਰ ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਇਨ੍ਹਾਂ ਪਹਾੜੀਆਂ ਅਤੇ ਮੁਗਲਾਂ ਉੱਤੇਕਿਸੇ ਪ੍ਰਕਾਰ ਦਾ ਵੀ ਇਤਬਾਰ ਨਹੀਂ ਕੀਤਾ ਜਾ ਸਕਦਾ। ਪਰ ਸੰਗਤ ਦੇ ਜ਼ੋਰ ਦੇਣ ਤੇ ਉਨ੍ਹਾਂ ਵੀ ਇਕ ਚਾਲ



ਖੇਡੀ। ਉਨ੍ਹਾਂ ਕਿਲ੍ਹੇ ਵਿਚ ਜੋ ਵੀ ਗੰਦ-ਮੰਦ, ਪੁਰਾਣੇ ਕੱਪੜੇ ਅਤੇ ਪੁਰਾਣੇ ਛਿੱਤਰ ਪਏ ਸਨ, ਘੋੜਿਆਂ ਅਤੇ ਬੋਲਦਾਂ ਦੀਆਂ ਪਿੱਠਾਂ ਤੇ ਰੱਖ ਕੇ ਉਨ੍ਹਾਂ ਦੇ ਸਿਰਾਂ ਤੇ ਮਸਾਲਾ ਬੰਨ੍ਹ ਕੇ ਕੀਮਤੀ ਸਮਾਨ ਵਜੋਂ ਕਿਲ੍ਹੇ ਤੋਂ ਬਾਹਰ ਭੇਜ ਦਿੱਤੇ। ਫੌਜੀਆਂ ਨੇ ਜਦ ਇਹ ਕੀਮਤੀ ਸਾਮਾਨ ਜਾਂਦਾ ਵੇਖਿਆ ਤਾਂ ਉਹ ਟੁੱਟ ਕੇ ਪੈ ਗਏ, ਪਰ ਜਦ ਉਨ੍ਹਾਂ ਗੰਦਗੀ ਦੀਆਂ ਭਰੀਆਂ ਛੱਟਾਂ ਨੂੰ ਫਰੋਲਿਆ ਤਾਂ ਉਹ ਬਹੁਤ ਸ਼ਰਮਿੰਦੇ ਹੋਏ। ਸਿੰਘਾਂ ਵੀ ਗੁਰੂ ਜੀ ਦੀ ਇਸ ਚਾਲ ਤੋਂ ਸਬਕ ਲਿਆ ਅਤੇ ਉਨ੍ਹਾਂ ਦਾ ਪੱਕਾ ਯਕੀਨ ਹੋ ਗਿਆ ਕਿ ਇਨ੍ਹਾਂ ਵੈਰੀਆਂ ਤੇ ਭਰੋਸਾ ਨਹੀਂ ਕੀਤਾ ਜਾ ਸਕਦਾ।

ਜਦ ਗੁਰੂ ਸਾਹਿਬ ਨੇ ਫਿਰ ਕਿਲ੍ਹਾ ਖਾਲੀ ਨਾ ਕੀਤਾ ਤਾਂ ਹਾਕਮਾਂ ਨੇ ਔਰੰਗਜ਼ੇਬ ਵਲੋਂ ਲਿੱਖੀ ਇਕ ਚਿੱਠੀ ਗੁਰੂ ਸਾਹਿਬ ਤਕ ਪਹੁੰਚਾਈ। ਇਸ ਚਿੱਠੀ ਵਿਚ ਗੁਰੂ ਸਾਹਿਬ ਦੀ ਬਹੁਤ ਉਸਤਤ ਕੀਤੀ ਗਈ ਸੀ ਅਤੇ ਔਰੰਗਜ਼ੇਬ ਵਲੋ ਕੁਰਾਨ ਅਤੇ ਮੁਹੰਮਦ ਦੀਆਂ ਕਸਮਾਂ ਚੁਕੀਆਂ ਹੋਈਆਂ ਸਨ ਕਿ ਕਿਲ੍ਹਾ ਖਾਲੀ ਕਰ ਦੇਵੋ ਤਾਂ ਆਪ ਨੂੰ ਕੁਝ ਨਹੀਂ ਕਿਹਾ ਜਾਵੇਗਾ।

ਅਖੀਰ ਸਿੱਖਾਂ ਦਾ ਮਾੜਾ ਹਾਲ ਵੇਖ ਕੇ ਅਤੇ ਝੂਠੀਆਂ ਕਸਮਾਂ ਉੱਤੇ ਭਰੋਸਾ ਕਰਕੇ ਗੁਰੂ ਜੀ ਨੇ ਕਿਲ੍ਹਾ ਖਾਲੀ ਕਰ ਦਿੱਤਾ। ਉਨ੍ਹਾਂ ਨੇ ਭਾਈ ਗੁਰਬਖਸ਼ ਸਿੰਘ ਉਦਾਸੀ ਨੂੰ ਕਿਲ੍ਹੇ ਦੀ ਸੇਵਾ ਸੰਭਾਲ ਸੌਂਪ ਕੇ 20 ਦਸੰਬਰ ਸੰਨ 1704 ਨੂੰ, ਆਪਣੇ ਕੀਮਤੀ ਗ੍ਰੰਥ ਅਤੇ ਸਾਮਾਨ ਲੈ ਕੇ ਪੰਜਾਂ ਪਿਆਰਿਆਂ ਅਤੇ ਪੰਜ, ਸੌ ਸਿੱਖਾਂ ਸਮੇਤ ਚਲ ਪਏ।

ਇਕ ਦਸੰਬਰ ਦਾ ਮਹੀਨਾ, ਦੂਸਰਾ ਮੀਂਹ ਹਨੇਰੀ ਅਤੇ ਠੱਕਾ ਵਗਣ ਕਰਕੇ ਕਹਿਰਾਂ ਦੀ ਠੰਡ ਸੀ। ਪਰ ਜਦ ਗੁਰੂ ਜੀ ਬਾਹਰ ਆ ਗਏ ਤਾਂ ਮੁਗਲ ਫੌਜੀ ਕੁਰਾਨ ਅਤੇ ਮੁਹੰਮਦ ਦੀਆਂ ਸਾਰੀਆਂ ਕਸਮਾਂ ਭੁੱਲ ਗਏ ਅਤੇ ਉਨ੍ਹਾਂ ਗੁਰੂ ਸਾਹਿਬ ਦਾ ਪਿੱਛਾ ਕੀਤਾ। ਗੁਰੂ ਜੀ ਕੀਰਤਪੁਰ ਅਤੇ ਨਿਰਮੋਹ ਗੜ੍ਹ ਤੋਂ ਹੁੰਦੇ ਹੋਏ ਸਰਸਾ ਨਦੀ ਦੇ ਕੰਢੇ ਪਹੁੰਚ ਗਏ। ਏਥੇ ਵੈਰੀ ਦਲ ਨਾਲ ਘਮਸਾਣ ਦੀ ਲੜਾਈ ਹੋਈ। ਕਾਫੀ ਸਿੰਘ ਸ਼ਹੀਦ ਹੋਏ, ਪਰ ਗੁਰੂ ਜੀ ਸਰਸਾ ਨਦੀ ਨੂੰ ਪਾਰ ਕਰ ਗਏ। ਮੀਂਹ ਪੈਣ ਕਾਰਨ ਨਦੀ ਚੜ੍ਹੀ ਹੋਈ ਸੀ, ਜਿਸ ਕਰਕੇ ਕਈ ਵੱਡਮੁਲੇ ਗ੍ਰੰਥ ਨਦੀ ਦੀ ਭੇਟਾ ਹੋ ਗਏ।

ਏਸੇ ਤੂਫਾਨ ਵਿਚ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦੇ ਵਿਛੜ ਗਏ। ਗੁਰੂ ਸਾਹਿਬ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਤੇ ਆਪਣੇ ਪੰਜਾਂ ਪਿਆਰਿਆਂ ਅਤੇ ਇਤਬਾਰੀ ਸਿੰਘਾਂ ਸਮੇਤ ਚਮਕੌਰ ਸਾਹਿਬ ਵੱਲ ਚਲੇ ਗਏ। ਚਮਕੌਰ ਸਾਹਿਬ ਪਹੁੰਚ ਕੇ ਆਪ ਨੇ ਇਕ ਕੱਚੀ ਗੜ੍ਹੀ ਵਿਚ ਟਿਕਾਣਾ ਕੀਤਾ ਤਾਂਕਿ ਇਥੋਂ ਵੈਰੀ ਦਾ ਮੁਕਾਬਲਾ ਕੀਤਾ ਜਾ ਸਕੇ।

# ਚਮਕੌਰ ਦੀ ਜੰਗ

ਗੁਰੂ ਜੀ ਕੱਚੀ ਗੜ੍ਹੀ ਵਿਚ ਮੋਰਚੇ ਲਾ ਕੇ ਬੈਠ ਗਏ। ਰਾਤ ਪੈਂਦਿਆਂ ਦਸ ਲੱਖ ਦੇ ਕਰੀਬ ਸ਼ਾਹੀ ਫੌਜ ਨੇ ਗੜ੍ਹੀ ਨੂੰ ਆ ਘੇਰਾ ਪਾਇਆ। ਗੁਰੂ ਜੀ ਪਾਸ ਕੇਵਲ ਚਾਲੀ ਪੰਜਾਹ ਸਿੱਖ ਸਨ। ਵੈਰੀਆਂ ਅੱਗੇ ਇਹ ਤੁੱਛ ਗਿਣਤੀ ਕੀ ਕਰ ਸਕਦੀ ਸੀ। ਪਰ ਜਦ ਉਹ ਗੜ੍ਹੀ ਦੇ ਨੇੜੇ ਪੁੱਜੇ ਤਾਂ ਸਿੰਘਾਂ ਨੇ ਬੰਦੂਕਾਂ ਅਤੇ ਤੀਰਾਂ ਦੀ ਵਾਛੜ ਕਰ ਦਿੱਤੀ, ਕੁਝ ਮਿੰਟਾਂ ਵਿਚ ਹੀ ਸੈਂਕੜੇ ਵੈਰੀ ਢੇਰ ਹੋ ਗਏ।

ਵੈਰੀ ਹੈਰਾਨ ਰਹਿ ਗਏ ਅਤੇ ਉਨ੍ਹਾਂ ਇਕ ਵਾਰ ਫਿਰ ਹਮਲਾ ਕੀਤਾ, ਪਰ ਇਸ ਵਾਰ ਵੀ ਉਨ੍ਹਾਂ ਦਾ ਉਹੋ ਹਾਲ ਹੋਇਆ। ਜਦ ਵੱਡੇ-ਵੱਡੇ ਜਰਨੈਲਾਂ ਨੇ ਆਪਣੀ ਫੌਜ ਦਾ ਇਹ ਹਾਲ ਵੇਖਿਆ ਤਾਂ ਉਹ ਆਪ ਅੱਗੇ ਆਏ। ਦੋ ਜਰਨੈਲਾਂ ਨਾਹਰ ਖਾਂ ਅਤੇ ਗਨੀ ਖਾਂ ਨੇ ਕੰਧ ਚੜ੍ਹਨ ਦੀ ਦਲੇਰੀ ਕੀਤੀ, ਪਰ ਗੁਰੂ ਜੀ ਦੇ ਤੀਰ ਲੱਗਣ ਨਾਲ ਉਹ ਜਮਲੋਕ ਪਹੁੰਚ ਗਏ। ਖ੍ਵਾਜਾ ਮਹਿਮੂਦ ਕੰਧ ਓਹਲੇ ਲੁਕ ਕੇ ਬਚ ਗਿਆ, ਨਹੀਂ ਤਾਂ ਉਸ ਦਾ ਵੀ ਉਹੋ ਹਾਲ ਹੁੰਦਾ।

ਗੁਰੂ ਜੀ ਚੋਣਵੇਂ ਅਤੇ ਸਿਰ-ਕੱਢ ਸੂਰਮਿਆਂ ਨੂੰ ਚੁਣ-ਚੁਣ ਮਾਰ ਰਹੇ ਸਨ।

ਅੰਤ ਵਿਚ ਸ਼ਾਹੀ ਫੌਜ ਨੇ ਗੜ੍ਹੀ ਦਾ ਦਰਵਾਜ਼ਾ ਤੋੜਨ ਦਾ ਫੈਸਲਾ ਕੀਤਾ, ਪਰ ਗੁਰੂ ਜੀ ਪੰਜਾਂ ਸਿੱਖਾਂ ਦਾ ਇਕ ਜੱਥਾ ਮੁਕਾਬਲਾ ਕਰਨ ਲਈ ਭੇਜਦੇ ਜਿਹੜੇ ਸੈਂਕੜੇ ਵੈਰੀਆਂ ਨੂੰ ਲਤਾੜਦੇ ਸ਼ਹੀਦ ਹੋ



ਜਾਂਦੇ। ਇਸ ਤਰ੍ਹਾਂ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਗੁਰੂ ਜੀ ਪਾਸੋਂ ਆਗਿਆ ਪ੍ਰਾਪਤ ਕਰਕੇ ਵੈਰੀਆਂ ਦੇ ਆਹੂ ਲਾਹੁੰਦੇ ਸ਼ਹੀਦੀਆਂ ਪਾ ਗਏ। ਫਿਰ ਜਦ ਪੰਜ ਪਿਆਰੇ ਹੀ ਰਹਿ ਗਏ ਤਾਂ ਉਨ੍ਹਾਂ ਨੇ ਗੁਰਮੱਤਾ ਕਰਕੇ ਗੁਰੂ ਜੀ ਨੂੰ ਮਜਬੂਰ ਕੀਤਾ ਕਿ ਉਹ ਕਿਲ੍ਹਾ ਛੱਡ ਕੇ ਚਲੇ ਜਾਣ ਅਤੇ ਖਾਲਸੇ ਦੀ ਅਗਵਾਈ ਕਰਨ। ਪੰਜਾਂ ਪਿਆਰਿਆਂ ਦੀ ਆਗਿਆ ਅਨੁਸਾਰ ਗੁਰੂ ਜੀ ਭਾਈ ਦਇਆ ਸਿੰਘ ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਸਮੇਤ ਕਿਲ੍ਹੇ ਤੋਂ ਬਾਹਰ ਆ ਗਏ। ਭਾਈ ਸੰਗਤ ਸਿੰਘ ਜਿਨ੍ਹਾਂ ਦੀ ਸ਼ਕਲ ਗੁਰੂ ਸਾਹਿਬ ਨਾਲ ਮਿਲਦੀ ਸੀ, ਨੂੰ ਆਪਣੇ ਸਥਾਨ ਤੇ ਬਿਠਾ ਦਿੱਤਾ ਅਤੇ ਆਪਣੇ ਵਲੋਂ ਉਸ ਨੂੰ ਕੁਝ ਤੀਰ ਵੀ ਬਖਸ਼ੇ।

ਗੁਰੂ ਜੀ ਚਲਦੇ-ਚਲਦੇ ਮਾਛੀਵਾੜੇ ਪੁੱਜੇ, ਜਿਥੇ ਉਨ੍ਹਾਂ ਇਕ ਖੂਹ ਤੋਂ ਪਾਣੀ ਪੀਤਾ ਅਤੇ ਉਥੇ ਆਰਾਮ ਕਰਨ ਨੂੰ ਸੌਂ ਗਏ। ਇਥੇ ਹੀ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਉਨ੍ਹਾਂ ਨੂੰ ਆ ਮਿਲੇ।

## ਉੱਚ ਦਾ ਪੀਰ

ਮਾਛੀਵਾੜੇ ਗੁਰੂ ਜੀ ਜਿਸ ਗੁਲਾਬੇ ਖੱਤਰੀ ਦੇ ਘਰ ਵਿਚ ਠਹਿਰੇ ਹੋਏ ਸਨ, ਉਸ ਗੁਲਾਬੇ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ, ਪਰ ਦਿਲੋਂ ਉਹ ਡਰਦਾ ਸੀ ਕਿ ਜੇ ਕਿਸੇ ਨੂੰ ਪਤਾ ਲੱਗ ਗਿਆ ਤਾਂ ਉਸ ਦੀ ਖੈਰ ਨਹੀਂ ਸੀ। ਓਥੇ ਹੀ ਦੋ ਪਠਾਣ ਭਰਾ ਗਨੀ ਖਾਂ ਤੇ ਨਬੀ ਖਾਂ ਰਹਿੰਦੇ ਸਨ ਜਿਹੜੇ ਗੁਰੂ ਜੀ ਕੋਲ ਘੋੜੇ ਵੇਚਿਆ ਕਰਦੇ ਸਨ ਉਹ ਗੁਰੂ ਜੀ ਦੇ ਬਹੁਤ ਸ਼ਰਧਾਲੂ ਸਨ। ਗੁਰੂ ਜੀ ਬਾਰੇ ਸੁਣ ਕੇ ਉਹ ਗੁਲਾਬੇ ਦੇ ਘਰ ਆਏ। ਇਕ ਮਾਈ ਨੇ ਗੁਰੂ ਜੀ ਨੂੰ ਇਕ ਖੱਦਰ ਦਾ ਥਾਨ ਭੇਟ ਕੀਤਾ ਸੀ। ਉਨ੍ਹਾਂ ਨੇ ਸਲਾਹ ਦਿੱਤੀ ਕਿ ਇਸ ਖੱਦਰ ਨੂੰ ਨੀਲਾ ਰੰਗਿਆ ਜਾਵੇ। ਉਸ ਨੀਲੇ ਖੱਦਰ ਦਾ ਗੁਰੂ ਜੀ ਤੇ ਬਾਕੀ ਸਿੱਖਾਂ ਦੇ ਚੋਲੇ ਤਿਆਰ ਕੀਤੇ ਗਏ। ਇਹ ਪੁਸ਼ਾਕੇ ਪਾ ਕੇ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਆਪਣੇ ਕੇਸ ਪਿਛਾਂਹ ਨੂੰ ਸੁੱਟ ਲਏ। ਇਸ ਤਰ੍ਹਾਂ ਭੇਸ ਧਾਰਨ ਕਰਕੇ ਗੁਰੂ ਜੀ ਇਕ ਪਾਲਕੀ ਵਿਚ ਬਹਿ ਗਏ। ਭਾਈ ਧਰਮ ਸਿੰਘ, ਭਾਈ ਮਾਨ ਸਿੰਘ, ਗਨੀ ਖਾਂ ਅਤੇ ਨਬੀ ਖਾਂ ਨੇ ਪਾਲਕੀ ਨੂੰ ਮੋਢਿਆਂ ਤੇ ਚੁੱਕ ਲਿਆ ਅਤੇ ਭਾਈ ਦਇਆ ਸਿੰਘ ਪਿਛੇ ਚੌਰ ਕਰਦਾ ਜਾਂਦਾ ਸੀ। ਜਿਹੜਾ ਵੀ ਕੋਈ ਪੁਛਦਾ ਸੀ ਉਸ ਨੂੰ ਇਹੋ ਦੱਸਦੇ ਸਨ ਕਿ ਉਹ ਆਪਣੇ ਉੱਚ ਦੇ ਪੀਰ ਨੂੰ ਲਿਜਾ ਰਹੇ ਹਨ। ਚਲਦੇ-ਚਲਦੇ ਉਹ ਪਿੰਡ ਕਨੇਚ, ਜ਼ਿਲ੍ਹਾ ਲੁਧਿਆਣਾ ਪੁਜੇ। ਗੁਰੂ ਜੀ ਕੁਝ ਚਿਰ ਇਥੇ ਠਹਿਰੇ। ਕਨੇਚ ਤੋਂ ਤੁਰ ਕੇ ਗੁਰੂ ਜੀ ਹੇਅਰ ਪਿੰਡ ਪਹੁੰਚੇ। ਇਥੇ ਮਹੰਤ ਕਿਰਪਾਲ ਦਾਸ ਰਹਿੰਦਾ ਸੀ। ਇਹ ਉਹੋ ਮਹੰਤ ਸੀ ਜਿਸ ਨੇ ਭੰਗਾਣੀ ਦੇ ਯੁੱਧ ਵਿਚ ਆਪਣੇ ਮੁਗਦਰ ਨਾਲ ਹੀ ਹਿਆਤ ਖਾਂ ਨੂੰ ਮਾਰ ਮੁਕਾਇਆ ਸੀ। ਹੇਅਰਾਂ ਤੋਂ ਚੱਲ ਕੇ ਗੁਰੂ ਜੀ ਰਾਏ ਕੋਟ, ਭਾਈ ਰਾਏ ਕਲ੍ਹਾ ਦੇ ਪਾਸ ਠਹਿਰੇ। ਉਹ ਮੁਸਲਮਾਨ ਜੱਟ ਸੀ ਪਰ ਗੁਰੂ ਜੀ ਦਾ ਵੱਡਾ ਸ਼ਰਧਾਲੂ ਸੀ।

ਉਸ ਨੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਦੇ ਕਹਿਣ ਤੇ ਉਸ ਆਪਣੇ ਨੌਕਰ ਨੂਰੇ ਨੂੰ ਸਰਹੰਦ ਭੇਜਿਆ ਤਾਂਕਿ ਉਹ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਬਾਰੇ ਪਤਾ ਲਿਆਵੇ। ਨੂਰਾ ਛੇਤੀ ਹੀ ਵਾਪਿਸ ਆ ਗਿਆ ਅਤੇ ਉਸ ਦੱਸਿਆ ਕਿ ਦੋਹਾਂ ਸਾਹਿਬਜ਼ਾਦਿਆਂ ਨੂੰ ਸਰਹੰਦ ਦੇ ਨਵਾਬ ਨੇ ਸ਼ਹੀਦ ਕਰ ਦਿੱਤਾ ਹੈ ਅਤੇ ਮਾਤਾ ਗੁਜਰੀ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਹਾਲ ਸੁਣ ਕੇ ਆਪਣੇ ਪੋਤਰਿਆਂ ਪਾਸ ਪਹੁੰਚ ਗਏ ਹਨ। ਏਥੇ ਹੀ ਇਕ ਸਿੱਖ ਟੋਡਰ ਮਲ ਨੇ ਮਾਤਾ ਜੀ ਦਾ ਸਸਕਾਰ ਕਰ ਦਿੱਤਾ ਹੈ। ਇਹ ਸੁਣ ਕੇ ਗੁਰੂ ਜੀ ਅੰਤਰ ਧਿਆਨ ਹੋ ਗੁਏ ਅਤੇ ਉਨ੍ਹਾਂ ਪ੍ਰਭੂ ਦਾ ਸ਼ੁਕਰ ਕੀਤਾ ਕਿ ਉਨ੍ਹਾਂ ਦੇ ਪੁੱਤਰ ਅਡੋਲ ਰਹੇ ਸਨ।



# ਫ਼ਤਹਿ ਪੱਤਰ

ਗੁਰੂ ਸਾਹਿਬ ਰਾਏ ਕੋਟ ਤੋਂ ਚੱਲ ਕੇ ਪਿੰਡ ਦੀਨੇ ਆ ਗਏ। ਇਥੇ ਗੁਰੂ ਹਰਿਗੋਬਿੰਦ ਸਾਹਿਬ ਦੇ ਇਕ ਗੁਰਸਿੱਖ ਦੇ ਤਿੰਨ ਪੋਤਰੇ ਰਹਿੰਦੇ ਸਨ। ਇਨ੍ਹਾਂ ਤਿੰਨਾਂ ਭਰਾਵਾਂ ਦੇ ਨਾਂ ਸਨ, ਸ਼ਮੀਰਾ, ਲਖਮੀਰਾ ਅਤੇ ਤਖ਼ਤ ਮਲ। ਜਦ ਇਨ੍ਹਾਂ ਨੂੰ ਗੁਰੂ ਸਾਹਿਬ ਦੇ ਆਉਣ ਦਾ ਪਤਾ ਲੱਗਾ ਤਾਂ ਇਹ ਉਨ੍ਹਾਂ ਨੂੰ ਆਪਣੇ ਘਰ ਲੈ ਆਏ ਅਤੇ ਬਹੁਤ ਸੇਵਾ ਕੀਤੀ। ਇਹ ਬਹੁਤ ਬਹਾਦਰ ਸਨ ਅਤੇ ਕਿਸੇ ਮੁਗਲ ਜਾਂ ਸਰਹੰਦ ਦੇ ਸੂਬੇ ਤੋਂ ਡਰਦੇ ਨਹੀਂ ਸਨ।

ਗੁਰੂ ਸਾਹਿਬ ਇਨ੍ਹਾਂ ਪਾਸ ਕਾਫੀ ਸਮਾਂ ਰਹੇ ਅਤੇ ਫਿਰ ਅੰਮ੍ਰਿਤ ਪ੍ਰਵਾਹ ਚੱਲਣ ਲੱਗਾ। ਅਤੇ ਸਿੱਖ ਵਹੀਰਾਂ ਘੱਤ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਲੱਗੇ। ਕੁਝ ਹੀ ਸਮੇਂ ਵਿਚ ਸਿੱਖਾਂ ਦੀ ਇਕ ਤਕੜੀ ਫੌਜ ਤਿਆਰ ਹੋ ਗਈ।

ਇਥੇ ਦੀਨੇ ਪਿੰਡ ਵਿਚ ਹੀ ਗੁਰੂ ਜੀ ਨੇ ਜ਼ਫ਼ਰਨਾਮਾ ਭਾਵ ਫ਼ਤਹਿ ਦੀ ਚਿੱਠੀ ਲਿਖੀ। ਇਸ ਚਿੱਠੀ ਵਿਚ ਉਨ੍ਹਾਂ ਸਪੱਸ਼ਟ ਤੌਰ ਤੇ ਲਿਖਿਆ ਕਿ ਔਰੰਗਜ਼ੇਬ ਅਤੇ ਉਸਦੇ ਜਰਨੈਲ ਝੂਠੇ ਹਨ। ਇਹ ਕੁਰਾਨ ਅਤੇ ਮੁਹੰਮਦ ਦੀਆਂ ਕਸਮਾਂ ਖਾ ਕੇ ਮੁੱਕਰ ਜਾਂਦੇ ਹਨ।

ਉਨ੍ਹਾਂ ਇਹ ਵੀ ਲਿਖਿਆ ਕਿ ਤੇਰੀ ਦਸ ਲੱਖ ਫੌਜ ਚਾਲੀ ਸਿੰਘਾਂ ਉੱਤੇ ਟੁੱਟ ਪਈ। ਉਹ ਏਨੀ ਫੌਜ ਦਾ ਕਿਵੇਂ ਮੁਕਾਬਲਾ ਕਰ ਸਕਦੇ ਸਨ। ਮੈਂ ਲੜਾਈ ਨਹੀਂ ਸੀ ਕਰਨਾ ਚਾਹੁੰਦਾ, ਪਰ ਮਜ਼ਬੂਰ ਹੋ ਕੇ ਮੈਨੂੰ ਤਲਵਾਰ ਚੁਕਣੀ ਪਈ। ਜਦ ਕੋਈ ਹੋਰ ਇਲਾਜ ਬਾਕੀ ਨਾ ਰਹੇ ਤਾਂ ਤਲਵਾਰ ਚੁੱਕਣਾ ਯੋਗ ਹੁੰਦਾ ਹੈ।

ਔਰੰਗਜ਼ੇਬ ਨੂੰ ਹੋਰ ਲਾਹਨਤਾਂ ਪਾਉਂਦਿਆਂ ਉਨ੍ਹਾਂ ਨੂੰ ਲਿਖਿਆ ਕਿ ਕੀ ਹੋਇਆ ਜੇ ਮੇਰੇ ਚਾਰ ਪੁੱਤਰ ਸ਼ਹੀਦ ਹੋ ਗਏ ਹਨ, ਪਰ ਮੇਰਾ ਭੁਜੰਗੀ ਖਾਲਸਾ ਹਾਲੇ ਜੀਉਂਦਾ ਹੈ।

ਇਹ ਫ਼ਤਹਿ ਪੱਤਰ ਉਨ੍ਹਾਂ ਨੇ ਭਾਈ ਦਇਆ ਸਿੰਘ ਅਤੇ ਧਰਮ ਸਿੰਘ ਰਾਹੀਂ ਦਖਣ ਵਿਚ ਔਰੰਗਜ਼ੇਬ ਪਾਸ ਪਹੁੰਚਾਇਆ।

ਇਸ ਚਿੱਠੀ ਨੂੰ ਪੜ੍ਹ ਕੇ ਬੇਸ਼ਕ ਬਾਦਸ਼ਾਹ ਖੁਸ਼ ਨਾ ਹੋਇਆ, ਪਰ ਉਸ ਦੇ ਦਿਲ ਉੱਤੇ ਇਸ ਦਾ ਗਹਿਰਾ ਅਸਰ ਹੋਇਆ ਜਿਸ ਕਾਰਨ ਬਾਅਦ ਵਿਚ ਉਨ੍ਹਾਂ ਦੀ ਮੌਤ ਹੋ ਗਈ। ਉਸ ਆਪਣੀ ਜ਼ਿੰਦਗੀ ਵਿਚ ਸਦਾ ਇਹੋ ਕੋਸ਼ਿਸ਼ ਕੀਤੀ ਸੀ ਕਿ ਇਸਲਾਮ ਦੇ ਅਸੂਲਾਂ ਤੇ ਚੱਲੇ, ਪਰ ਇਸ ਚਿੱਠੀ ਨੇ ਉਸ ਨੂੰ ਫਟਕਾਰਿਆ ਕਿ ਇਸਲਾਮ ਦੇ ਅਸੂਲਾਂ ਤੇ ਚੱਲਣਾ ਤਾਂ ਇਕ ਪਾਸੇ ਰਿਹਾ ਉਹ ਤਾਂ ਸਦਾ ਹੀ ਹਜ਼ਰਤ ਮੁਹੰਮਦ ਦੀ ਸਿੱਖਿਆ ਦੇ ਉੱਲਟ ਚਲਦਾ ਰਿਹਾ ਹੈ। ਉਸ ਨੇ ਆਪਣੇ ਗਲਤ ਕਾਰਿਆਂ ਤੇ ਪਛਤਾਵਾ ਕੀਤਾ। ਉਸ ਭਾਈ ਦਇਆ ਸਿੰਘ ਅਤੇ ਧਰਮ ਸਿੰਘ ਨੂੰ ਬੜੇ ਆਦਰ ਮਾਣ ਨਾਲ ਵਿਦਾ ਕੀਤਾ ਅਤੇ ਸੂਬਾ ਸਰਹੰਦ ਅਤੇ ਆਪਣੇ ਅਹਿਲਕਾਰਾਂ ਨੂੰ ਇਹ ਹਦਾਇਤ ਕੀਤੀ ਕਿ ਗੁਰੂ ਸਾਹਿਬ ਨੂੰ ਆਪਣੀ ਮਨ-ਮਰਜ਼ੀ ਅਨੁਸਾਰ ਜਿੱਥੇ ਵੀ ਚਾਹੁੰਣ ਰਹਿਣ ਦੇਣ।

# ਜੰਗ ਮੁਕਤਸਰ

ਦੀਨੇ ਤੋਂ ਚੱਲ ਕੇ ਗੁਰੂ ਜੀ ਕਪੂਰੇ ਦੇ ਕੋਲ ਪਹੁੰਚੇ। ਕਪੂਰੇ ਨੇ ਉਨ੍ਹਾਂ ਨੂੰ ਇਕ ਵਧੀਆ ਘੋੜੀ ਭੇਟ ਕੀਤੀ। ਗੁਰੂ ਜੀ ਜਿਉਂ-ਜਿਉਂ ਅੱਗੇ ਵੱਧ ਰਹੇ ਸਨ, ਉਨ੍ਹਾਂ ਨਾਲ ਸਿੱਖਾਂ ਦੀ ਗਿਣਤੀ ਵੱਧਦੀ ਜਾਂਦੀ ਸੀ। ਕੋਟ ਕਪੂਰੇ ਤੋਂ ਢਿਲਵਾਂ ਰਾਹੀਂ ਹੁੰਦੇ ਹੋਏ ਆਪ ਜੈਤੋ ਜਾ ਡੇਰੇ ਲਾਏ। ਇਥੇ ਆਪ ਜੀ ਨੂੰ ਪਤਾ ਲੱਗਾ ਕਿ ਸੂਬਾ ਸਰਹੰਦ ਇਕ ਵੱਡੀ ਫੌਜ ਲੈ ਕੇ ਆਪ ਦੇ ਪਿੱਛੇ ਆ ਰਿਹਾ ਹੈ। ਇਲਾਕੇ ਦੇ ਸਿੰਘਾਂ ਨੇ ਆਪ ਨੂੰ ਸਲਾਹ ਦਿੱਤੀ ਕਿ ਸ਼ਾਹੀ ਫੌਜ ਦਾ ਮੁਕਾਬਲਾ ਕਰਨ ਲਈ ਖਿਦਰਾਣੇ ਦੀ ਢਾਬ ਸਭ ਤੋਂ ਢੁਕਵਾਂ ਸਥਾਨ ਹੈ। ਗੁਰੂ ਜੀ ਨੇ ਆਪਣੇ ਕੁਝ ਸਿੱਖ ਵੱਖ-ਵੱਖ ਸਥਾਨਾਂ ਉੱਤੇ ਹੁਕਮਨਾਮੇ ਦੇ ਕੇ ਭੇਜ ਦਿੱਤੇ ਕਿ ਉਹ ਖਿਦਰਾਣੇ ਦੀ ਢਾਬ ਤੇ ਇਕੱਠੇ ਹੋਣ।

ਮਾਝੇ ਵਿਚ ਹੀ ਜਦ ਇਹ ਸੁਨੇਹਾ ਪੁੱਜਿਆ ਤਾਂ ਸੂਰਬੀਰ ਸਿੰਘਾਂ ਵਿਚ ਜੋਸ਼ ਭਰ ਗਿਆ। ਝਬਾਲ ਦੀ ਰਹਿਣ ਵਾਲੀ ਇਕ ਮਾਈ ਭਾਗੋ ਮਰਦਾਂ ਵਾਲਾ ਬਾਣਾ ਪਾ ਕੇ ਤਲਵਾਰ ਨੇਜ਼ਾ ਲੈ ਕੇ ਘੋੜੇ ਚੜ੍ਹ ਬੈਠੀ। ਉਸ ਦੇ ਨਾਲ ਹੀ ਸੁਰ ਸਿੰਘ ਦੇ ਰਹਿਣ ਵਾਲਾ ਭਾਈ ਮਹਾਂ ਸਿੰਘ ਚਾਲੀ ਸਿੰਘਾਂ ਦਾ ਜੱਥਾ ਲੈ ਕੇ ਤਿਆਰ ਹੋ ਗਿਆ। ਇਸ ਇਲਾਕੇ ਦੇ ਸਿੰਘਾਂ ਨੂੰ ਜਦ ਗੁਰੂ ਜੀ ਦੇ ਪਰਿਵਾਰ ਦੀਆਂ ਸ਼ਹੀਦਿਆਂ ਦਾ ਪਤਾ ਲੱਗਾ ਤਾਂ ਉਹ ਬਹੁਤ ਰੋਹ ਵਿਚ ਆ ਗਏ ਸਨ। ਇਸ ਤੋਂ ਪਹਿਲਾਂ ਕਿ ਉਹ ਇਕ ਵੱਡੀ ਫ਼ੌਜ ਇਕੱਠੀ ਕਰਦੇ, ਉਹ ਚਾਲੀ ਸਿੰਘਾਂ ਦਾ ਜੱਥਾ ਲੈ ਕੇ ਵਾਹੋ ਦਾਹੀ ਖਿਦਰਾਣੇ ਦੀ ਢਾਬ ਤੇ ਜਾ ਪੁੱਜੇ। ਇਥੇ ਇਨ੍ਹਾਂ ਨੇ ਗੁਰੂ ਸਾਹਿਬ ਦੇ ਦਰਸ਼ਨ ਦੀਦਾਰ ਕੀਤੇ ਅਤੇ ਗੁਰੂ ਸਾਹਿਬ ਪਾਸੋਂ ਮੁਆਫੀ ਮੰਗੀ ਕਿ ਉਹ ਪਹਿਲੀਆਂ ਜੰਗਾਂ ਵਿਚ ਗੁਰੂ ਸਾਹਿਬ ਦਾ ਸਾਥ ਨਹੀਂ ਦੇ ਸਕੇ। ਗੁਰੂ ਸਾਹਿਬ ਬੇਸ਼ਕ ਮਾਝੇ ਵਿਚ ਨਹੀਂ ਗਏ ਸਨ, ਪਰ ਮਾਝੇ



ਦੇ ਸਿੰਘਾਂ ਦੀ ਬਹਾਦਰੀ ਦੀ ਉਹ ਕਦਰ ਕਰਦੇ ਸਨ। ਜਦ ਉਨ੍ਹਾਂ ਮਾਈ ਭਾਗੋ ਨੂੰ ਸੂਰਬੀਰਾਂ ਦੇ ਬਾਣੇ ਵਿਚ ਵੇਖਿਆ ਤਾਂ ਉਹ ਨਿਹਾਲ ਹੋ ਗਏ, "ਹੁਣ ਖਾਲਸੇ ਨੂੰ ਕੋਈ ਨਹੀਂ ਹਰਾ ਸਕਦਾ।"

ਉਨ੍ਹਾਂ ਨੂੰ ਛੇਤੀ ਹੀ ਪਤਾ ਲੱਗਾ ਕਿ ਮੁਗਲ ਸੈਨਾ ਉਨ੍ਹਾਂ ਦੇ ਬਿਲਕੁਲ ਨੇੜੇ ਆ ਗਈ ਹੈ। ਮਾਈ ਭਾਗੋ ਅਤੇ ਭਾਈ ਮਹਾਂ ਸਿੰਘ ਨੇ ਗੁਰੂ ਪਾਸ ਬੇਨਤੀ ਕੀਤੀ ਕਿ ਗੁਰੂ ਜੀ ਆਪਣੇ ਹੋਰ ਸਿੰਘਾਂ ਨੂੰ ਨਾਲ ਲੈ ਕੇ ਉੱਚੇ ਟਿੱਲੇ ਤੇ ਪਹੁੰਚ ਜਾਣ, ਵੈਰੀ ਦੇ ਪਹਿਲੇ ਹੱਲੇ ਦਾ ਉਹ ਟਾਕਰਾ ਕਰਨਗੇ। ਵੈਰੀ ਏਨਾ ਲੰਮਾ ਜੰਗਲ ਲੰਘਦਾ ਹੋਇਆ ਕਾਫੀ ਥੱਕਾ ਅਤੇ ਭੁੱਖਾ ਪਿਆਸਾ ਹੋਵੇਗਾ। ਏਥੇ ਦਸ-ਦਸ ਕੋਹ ਤੱਕ ਕਿਤੇ ਪਾਣੀ ਨਹੀਂ ਹੈ, ਜਦ ਉਨ੍ਹਾਂ ਨੂੰ ਖਿਦਰਾਣੇ ਦੀ ਢਾਬ ਵਿਚ ਵੀ ਪਾਣੀ ਨਹੀਂ ਮਿਲੇਗਾ ਤਾਂ ਉਹ ਪਿਆਸ ਦੇ ਮਾਰੇ ਹੀ ਮਰ ਜਾਣਗੇ।

ਗੁਰੂ ਜੀ ਉਨ੍ਹਾਂ ਦੀ ਬੇਨਤੀ ਮੰਨ ਕੇ ਅੱਗੇ ਨਿਕਲ ਗਏ। ਇਨ੍ਹਾਂ ਸਿੰਘਾਂ ਨੇ ਆਪਣੇ ਕਛਹਿਰੇ, ਦੁਪੱਟੇ ਅਤੇ ਖੇਸ ਆਦਿ ਦੂਰ-ਦੂਰ ਝਾੜੀਆਂ ਉੱਤੇ ਟੰਗ ਦਿੱਤੇ ਜਿਸ ਤੋਂ ਇਹ ਪਤਾ ਲੱਗਦਾ ਸੀ ਕਿ ਅੱਗੇ ਹਜ਼ਾਰਾਂ ਦੀ ਗਿਣਤੀ ਵਿਚ ਫੌਜ ਡੱਟੀ ਹੋਈ ਹੈ। ਕੋਟ ਕਪੂਰੇ ਵਾਲਾ ਕਪੂਰਾ ਫੌਜ ਦੀ ਅਗਵਾਈ ਕਰਦਾ ਉਥੇ ਪੁੱਜ ਗਿਆ। ਕਿਉਂਕਿ ਉਹ ਜਾਣਦਾ ਸੀ ਕਿ ਗੁਰੂ ਸਾਹਿਬ ਖਿਦਰਾਣੇ ਦੀ ਢਾਬ ਤੇ ਗਏ ਹਨ। ਚਾਲੀ ਸਿੰਘ, ਸ਼ੇਰ ਵਾਂਗ ਗੱਜਦੇ ਸ਼ਾਹੀ ਫੌਜ ਉੱਤੇ ਜਾ ਚੜ੍ਹੇ, ਕੁਝ ਪਲਾਂ ਵਿਚ ਹੀ ਉਨ੍ਹਾਂ ਆਹੂ ਲਾ ਕੇ ਸੁੱਟ ਦਿੱਤੇ। ਮਾਈ ਭਾਗੋ ਸਭ ਤੋਂ ਅੱਗੇ ਵੱਧ ਕੇ ਲੜੀ ਅਤੇ ਮੁਗਲ ਦੈਂਤਾਂ ਨੂੰ ਇੰਝ ਮਲੀਆਮੇਟ ਕਰ ਰਹੀ ਸੀ ਜਿਵੇਂ ਕਿ ਦੇਵੀ ਚੰਡੀ ਮਾਈ ਭਾਗੋ ਦਾ ਰੂਪ ਧਾਰ ਕੇ ਆ ਗਈ ਹੋਵੇ।

ਕੁਝ ਸਮੇਂ ਬਾਅਦ ਕੁਝ ਸਿੰਘ ਸ਼ਹੀਦ ਹੋ ਗਏ ਅਤੇ ਬਾਕੀ ਦੇ ਜ਼ਖਮੀ ਹੋ ਕੇ ਡਿੱਗ ਪਏ। ਜਦ ਵਜ਼ੀਰ ਖਾਂ ਤੇ ਉਨ੍ਹਾਂ ਦੀ ਸੈਨਾ ਨੇ ਵੇਖਿਆ ਕਿ ਉਨ੍ਹਾਂ ਦਾ ਮੁਕਾਬਲਾ ਕਰਨ ਵਾਲਾ ਕੋਈ ਨਹੀਂ ਹੈ ਤਾਂ ਉਹ ਤ੍ਰੇਹ ਨਾਲ ਵਿਆਕੁਲ ਢਾਬ ਵੱਲ ਵਧੇ, ਪਰ ਢਾਬ ਨੂੰ ਪਾਣੀ ਤੋਂ ਸਖਣੀ ਵੇਖ ਕੇ ਉਹ ਬਹੁਤ ਨਿਰਾਸ਼ ਹੋਏ। ਜਦ ਕਪੂਰੇ ਨੇ ਉਨ੍ਹਾਂ ਨੂੰ ਦੱਸਿਆ ਕਿ ਪੰਦਰਾਂ ਕੋਹ ਅੱਗੇ ਅਤੇ ਦੱਸ ਕੋਹ ਪਿੱਛੇ ਕਿਤੇ ਵੀ ਪਾਣੀ ਨਹੀਂ ਹੈ ਤਾਂ ਉਹ ਫੌਜ ਸਮੇਤ ਪਿੱਛੇ ਪਰਤ ਗਿਆ। ਜਦ ਲੜਾਈ ਖ਼ਤਮ ਹੋ ਗਈ ਤਾਂ ਗੁਰੂ ਜੀ ਲੜਾਈ ਵਾਲੇ ਸਥਾਨ ਤੇ ਆਏ ਅਤੇ ਸ਼ਹੀਦ ਹੋਏ ਸਿੰਘਾਂ ਦਾ ਮੂੰਹ ਪੂੰਝਦੇ, ਪਿਆਰ ਕਰਦੇ ਅਤੇ ਵਰ ਦੀ ਬਖਸ਼ਿਸ਼ ਕਰਦੇ। ਇਸ ਤਰ੍ਹਾਂ ਕਰਦੇ ਉਹ ਉਸ ਅਸਥਾਨ ਤੇ ਵੀ ਆਏ ਜਿੱਥੇ ਮਾਈ ਭਾਗੋ ਜ਼ਖਮੀ ਹਾਲਤ ਵਿਚ ਪਈ ਸੀ। ਗੁਰੂ ਜੀ ਨੇ ਆਪਣੀ ਇਸ ਸੂਰਬੀਰ ਪੁੱਤਰੀ ਦਾ ਮੂੰਹ ਸਾਫ ਕੀਤਾ, ਉਸ ਦੇ ਫੱਟਾਂ ਨੂੰ ਸਾਫ ਕਰਕੇ ਮਰ੍ਹਮ ਲਾਈ ਅਤੇ ਉਸ ਦੇ ਮੂੰਹ ਵਿਚ ਪਾਣੀ ਪਾਇਆ।

ਜਦ ਗੁਰੂ ਸਾਹਿਬ ਨੇ ਉਸ ਦੇ ਚਿਹਰੇ ਤੇ ਪਾਣੀ ਦੇ ਛਿੱਟੇ ਮਾਰੇ ਤਾਂ ਉਹ ਹੋਸ਼ ਵਿਚ ਆ ਗਈ। ਉਹ ਧੰਨ ਸਤਿਗੁਰੂ! ਧੰਨ ਸਤਿਗੁਰੂ! ਕਹਿੰਦੀ ਉੱਠ ਕੇ ਬਹਿ ਗਈ। ਗੁਰੂ ਸਾਹਿਬ ਨੇ ਉਸ ਨੂੰ ਮਹਾਂ ਸਿੰਘ ਦੀ ਸ਼ਹੀਦੀ ਅਤੇ ਹੋਰ ਸਿੰਘਾਂ ਬਾਰੇ ਦੱਸਿਆ।

ਬਾਅਦ ਵਿਚ ਗੁਰੂ ਜੀ ਨੇ ਆਪਣੀ ਦੇਖ-ਰੇਖ ਵਿਚ ਮਾਈ ਭਾਗੋ ਦਾ ਇਲਾਜ ਕਰਵਾਇਆ ਅਤੇ ਉਹ ਬਿਲਕੁਲ ਤੰਦਰੁਸਤ ਹੋ ਗਈ। ਸਤਿਗੁਰਾਂ ਪਾਸੋਂ ਅੰਮ੍ਰਿਤ ਛੱਕ ਕੇ ਉਹ ਮਾਈ ਭਾਗੋ ਤੋਂ ਮਾਤਾ ਭਾਗ ਕੌਰ ਬਣ ਗਈ, ਪਰ ਉਸਨੇ ਆਪਣਾ ਮਰਦਾਵਾਂ ਭੇਸ ਨਾ ਉਤਾਰਿਆ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਦਸਾਂ ਸਿੰਘਾਂ ਦੇ ਨਾਲ ਗੁਰੂ ਜੀ ਦੇ ਪਲੰਘ ਦਾ ਪਹਿਰਾ ਦਿਆ ਕਰਦੀ ਸੀ। ਪਹਿਰੇ ਸਮੇ ਉਹ ਹੱਥ ਵਿਚ ਸਵਾ ਮਣ ਦਾ ਸਾਂਗ ਰੱਖਦੀ ਸੀ। ਜਦ ਗੁਰੂ ਸਾਹਿਬ ਹਜ਼ੂਰ ਸਾਹਿਬ ਵਿਚ ਜੋਤੀ ਜੋਤ

ਸਮਾ ਗਏ ਤਾਂ ਮਾਤਾ ਭਾਗ ਕੌਰ ਉਦਾਸ ਹੋ ਕੇ ਬਿਦਰ ਚਲੀ ਗਈ, ਉਥੇ ਹੀ ਉਹ ਪ੍ਰਭੂ ਨੂੰ ਪਿਆਰੀ ਹੋ ਗਈ। ਉਸ ਦੇ ਬਰਛੇ ਦਾ ਫਲ ਗੁਰੂ ਸਾਹਿਬ ਦੇ ਸਿੰਘਾਸਣ ਤੇ ਹੁਣ ਤੱਕ ਸਨਮਾਨ ਪਾ ਰਿਹਾ ਹੈ, ਜਿਸ ਨੂੰ ਕਈ ਅਸ਼ਟਭੁਜੀ ਦੇਵੀ ਆਖਦੇ ਹਨ।

## ਸ੍ਰੀ ਦਮਦਮਾ ਸਾਹਿਬ

ਖਿਦਰਾਣੇ ਦੇ ਸ਼ਹੀਦਾਂ ਨੂੰ ਗੁਰੂ ਜੀ ਨੇ ਮੁਕਤਿਆਂ ਦਾ ਵਰ ਦਿੱਤਾ ਭਾਵ ਕਿ ਉਹ ਜਨਮ-ਮਰਨ ਤੋਂ ਮੁਕਤ ਹੋ ਗਏ ਸਨ। ਉਨ੍ਹਾਂ ਦੇ ਇਸ ਵਰ ਸਦਕਾ ਹੀ ਖਿਦਰਾਣੇ ਦੀ ਢਾਬ ਦਾ ਨਾਂ ਮੁਕਤਸਰ ਪੈ ਗਿਆ ਅਤੇ ਅੱਜ-ਕੱਲ੍ਹ ਏਥੇ ਇਤਿਹਾਸਕ ਸ਼ਹਿਰ ਮੁਕਤਸਰ ਵੱਸਿਆ ਹੋਇਆ ਹੈ। ਮੁਕਤਸਰ ਦੇ ਇਸ਼ਨਾਨ ਨੂੰ ਗੰਗਾ ਦੇ ਇਸ਼ਨਾਨ ਨਾਲੋਂ ਵੀ ਜ਼ਿਆਦਾ ਮਹੱਤਤਾ ਦਿੱਤੀ ਜਾਂਦੀ ਹੈ। ਜਿਹੜਾ ਮਾਘੀ ਦੀ ਸੰਗਰਾਂਦ ਨੂੰ ਇਸ ਸਰੋਵਰ ਵਿਚ ਇਸ਼ਨਾਨ ਕਰਦਾ ਹੈ ਉਹ ਇਸ ਦੁਨੀਆਂ ਦੇ ਭਵਸਾਗਰ ਨੂੰ ਪਾਰ ਕਰ ਜਾਂਦਾ ਹੈ।

ਖਿਦਰਾਣੇ ਤੋਂ ਚੱਲ ਕੇ ਲੱਖੀ ਜੰਗਲ ਵਿਚ ਕੁਝ ਸਮਾਂ ਵਿਸ਼ਰਾਮ ਕਰਕੇ ਗੁਰੂ ਜੀ ਤਲਵੰਡੀ ਸਾਬੋ ਪੁੱਜੇ। ਏਥੇ ਇਕ ਗੁਰੂ ਦਾ ਸਿੱਖ ਭਾਈ ਡੱਲਾ ਰਹਿੰਦਾ ਸੀ। ਇਹ ਬੜਾ ਅਮੀਰ ਸੀ ਅਤੇ ਇਸ ਪਾਸ ਹਜ਼ਾਰਾਂ ਨੌਕਰ-ਚਾਕਰ ਸੇਵਾ ਲਈ ਹਾਜ਼ਰ ਰਹਿੰਦੇ ਸਨ। ਤਲਵੰਡੀ ਪੁੱਜਣ ਤੇ ਇਸ ਗੁਰੂ ਸਾਹਿਬ ਦਾ



ਬਹੁਤ ਆਦਰ ਮਾਣ ਕੀਤਾ। ਗੁਰੂ ਜੀ ਦੀ ਪ੍ਰੇਰਨਾ ਨਾਲ ਅੰਮ੍ਰਿਤ ਛੱਕ ਕੇ ਇਹ ਡੱਲੇ ਤੋਂ ਡੱਲਾ ਸਿੰਘ ਬਣ ਗਿਆ। ਡੱਲਾ ਸਿੰਘ ਦਾ ਆਪਣੇ ਇਲਾਕੇ ਵਿਚ ਬਹੁਤ ਪ੍ਰਭਾਵ ਸੀ। ਇਸ ਕਰਕੇ ਨਵਾਬ ਸਰਹੰਦ ਉਸ ਤੋਂ ਭੈਅ ਖਾਂਦਾ ਸੀ। ਗੁਰੂ ਸਾਹਿਬ ਏਥੇ ਲਗਪਗ ਨੌਂ ਮਹੀਨੇ ਰਹੇ ਅਤੇ ਏਥੇ ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਆਪ ਜੀ ਨੂੰ ਆ ਮਿਲੇ।

ਏਥੇ ਸ਼ਾਂਤ ਮਾਹੌਲ ਮਿਲਣ ਕਰਕੇ ਗੁਰੂ ਜੀ ਨੇ ਜ਼ਿਆਦਾ ਸਮਾਂ ਪੜ੍ਹਾਈ ਲਿਖਾਈ ਵਿਚ ਲਾ ਦਿੱਤਾ। ਏਥੇ ਵੱਡੇ-ਵੱਡੇ ਵਿਦਵਾਨ ਇਕੱਤਰ ਹੋ ਗਏ ਅਤੇ ਅਨੰਦਪੁਰ ਸਾਹਿਬ ਵਾਂਗ ਇਹ ਸਥਾਨ ਵੀ ਵਿਦਿਆ ਦਾ ਕੇਂਦਰ ਬਣ ਗਿਆ। ਇਥੇ ਹੀ ਉਨ੍ਹਾਂ ਗੁਰੂ ਗ੍ਰੰਥ ਸਾਹਿਬ ਨੂੰ ਅੰਤਮ ਰੂਪ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਬੀੜ ਬਾਕੀ ਸਭ ਬੀੜਾਂ ਨਾਲੋਂ ਪਰਮਾਣੀਕ ਅਤੇ ਸੰਪੂਰਣ ਮੰਨੀ ਜਾਂਦੀ ਹੈ।

ਦਮਦਮਾ ਸਾਹਿਬ ਤੋਂ ਗੁਰੂ ਜੀ ਦੱਖਣ ਵੱਲ ਚੱਲ ਪਏ। ਉਸ ਸਮੇਂ ਗੁਰੂ ਜੀ ਦੇ ਸਿੱਖ ਸਾਰੇ ਭਾਰਤ ਵਿਚ ਮੌਜੂਦ ਸਨ ਅਤੇ ਗੁਰੂ ਜੀ ਚਾਹੁੰਦੇ ਸਨ ਸਾਰੇ ਦੇਸ਼ ਦਾ ਦੌਰਾ ਕਰਕੇ ਸਿੱਖੀ ਦਾ ਪਰਚਾਰ ਕੀਤਾ ਜਾਵੇ ਤਾਂਕਿ ਲੋਕ ਵਹਿਮਾਂ-ਭਰਮਾਂ ਵਿਚੋਂ ਨਿਕਲ ਕੇ ਆਪਣੇ ਵਿਚ ਸਵੈ-ਭਰੋਸਾ ਪੈਦਾ ਕਰ ਸਕਣ। ਇਸ ਤੋਂ ਉਪਰੰਤ ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਨੂੰ ਵੀ ਔਰੰਗਜ਼ੇਬ ਪਾਸ ਗਿਆਂ ਨੂੰ ਤਕਰੀਬਨ ਦਸ ਮਹੀਨੇ ਹੋ ਗਏ ਸਨ ਅਤੇ ਉਹਨਾਂ ਵਲੋਂ ਕੋਈ ਸੁਨੇਹਾ ਨਹੀਂ ਸੀ ਪੁੱਜਿਆ, ਇਸ ਲਈ ਗੁਰੂ ਸਾਹਿਬ ਖੁਦ ਓਧਰ ਚੱਲ ਪਏ।

ਪਰ ਇਸੇ ਸਮੇਂ ਦੌਰਾਨ ਔਰੰਗਜ਼ੇਬ ਗੁਰੂ ਸਾਹਿਬ ਦੀ ਚਿੱਠੀ ਦੇ ਪ੍ਰਭਾਵ ਅਧੀਨ ਅਹਿਮਦ ਨਗਰ ਵਿਖੇ ਚਲਾਣਾ ਕਰ ਗਿਆ। ਉਸ ਦੇ ਛੋਟੇ ਪੁੱਤਰ ਤਾਰਾ ਆਜ਼ਮ ਨੇ ਤਖ਼ਤ ਤੇ ਕਬਜ਼ਾ ਕਰ ਲਿਆ, ਕਿਉਂਕਿ ਵੱਡਾ ਪੁੱਤਰ ਬਹਾਦਰ ਸ਼ਾਹ ਅਫਗਾਨਿਸਤਾਨ ਦੀ ਮੁਹਿੰਮ ਤੇ ਗਿਆ ਹੋਇਆ ਸੀ। ਭਾਈ ਨੰਦ ਲਾਲ ਦੇ ਕਹਿਣ ਉੱਤੇ ਅਤੇ ਬਹਾਦਰ ਸ਼ਾਹ ਵਲੋਂ ਬੇਨਤੀ ਕਰਨ ਤੇ ਗੁਰੂ ਸਾਹਿਬ ਨੇ ਇਸ ਤਖ਼ਤ-ਨਸ਼ੀਨੀ ਦੀ ਲੜਾਈ ਵਿਚ ਬਹਾਦਰ ਸ਼ਾਹ ਦੀ ਮਦਦ ਕਰਕੇ ਉਸ ਨੂੰ ਹਿੰਦੋਸਤਾਨ ਦਾ ਬਾਦਸ਼ਾਹ ਬਣਾ ਦਿੱਤਾ। ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਆਗਰੇ ਮਿਲਣ ਦੀ ਬੇਨਤੀ ਕੀਤੀ ਅਤੇ ਗੁਰੂ ਜੀ ਦੇ ਪਹੁੰਚਣ ਤੇ ਉਨ੍ਹਾਂ ਦਾ ਬਹੁਤ ਆਦਰ ਮਾਣ ਕੀਤਾ। ਸਿੱਖਾਂ ਉੱਤੇ ਜ਼ੁਲਮ ਰੁਕ ਜਾਣ ਕਾਰਨ, ਗੁਰੂ ਜੀ ਫਿਰ ਆਪਣੇ ਧਾਰਮਿਕ ਮਿਸ਼ਨ ਵਿਚ ਜੁੱਟ ਗਏ।

# ਬੰਦਾ ਸਿੰਘ ਬਹਾਦਰ

ਗੁਰੂ ਜੀ ਦੱਖਣ ਵੱਲ ਜਾਂਦੇ ਆਪਣੇ ਸਿੱਖਾਂ ਨੂੰ ਉਪਦੇਸ਼ ਦਿੰਦੇ ਅਤੇ ਅੰਮ੍ਰਿਤ ਛਕਾਉਂਦੇ ਨਾਂਦੇੜ ਪਹੁੰਚ ਗਏ। ਇਸ ਇਲਾਕੇ ਵਿਚ ਜਿਸ ਵਿਅਕਤੀ ਨੂੰ ਉਹ ਠੀਕ ਰਾਹ ਤੇ ਪਾਉਣ ਆਏ ਸਨ, ਉਹ ਉਨ੍ਹਾਂ ਨੂੰ ਲੱਭ ਗਿਆ। ਇਹ ਸੀ ਰਿੱਧੀਆਂ-ਸਿੱਧੀਆਂ ਦਾ ਮਾਲਕ ਬੈਰਾਗੀ ਲਛਮਣ ਦੇਵ। ਬੈਰਾਗੀ ਲਛਮਣ ਦਾਸ ਅਸਲ ਵਿਚ ਪੰਜਾਬੀ ਹੀ ਸੀ। ਇਹ ਪੁਣਛ ਜ਼ਿਲੇ ਦੇ ਪਿੰਡ ਰਾਜੌਰੀ ਵਿਚ 27 ਅਕਤੂਬਰ, ਸੰਨ 1670 ਨੂੰ ਰਾਜਪੂਤ ਰਾਜਦੇਵ ਦੇ ਘਰ ਪੈਦਾ ਹੋਇਆ ਸੀ। ਇਸ ਦੇ ਘਰ ਵਾਲਿਆਂ ਨੇ ਇਸ ਦਾ ਨਾਂ ਲਛਮਣ ਦਾਸ ਰੱਖਿਆ ਸੀ। ਇਹ ਸ਼ਸ਼ਤਰ ਵਿਦਿਆ ਵਿਚ ਪ੍ਰਬੀਣ ਅਤੇ ਸ਼ਿਕਾਰ ਦਾ ਬਹੁਤ ਸ਼ੌਕੀਨ ਸੀ।

ਇਕ ਵਾਰ ਇਸ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ ਤਾਂ ਉਸ ਦਾ ਢਿੱਡ ਪਾੜਨ ਤੇ ਵਿਚੋਂ ਜੀਉਂਦਾ ਹਿਰਨੀ ਦਾ ਬੱਚਾ ਨਿਕਲਿਆ। ਯਤੀਮ ਬੱਚੇ ਨੂੰ ਵੇਖ ਕੇ ਇਨ੍ਹਾਂ ਨੂੰ ਵੈਰਾਗ ਹੋ ਗਿਆ। ਘੁੰਮਦੇ



ਫਿਰਦੇ ਇਹ ਇਕ ਸਾਧੂ ਜਾਨਕੀ ਪ੍ਰਸ਼ਾਦ ਦੇ ਚੇਲੇ ਬਣ ਗਏ। ਉਨ੍ਹਾਂ ਇਸ ਦਾ ਨਾਂ ਮਾਧੋ ਦਾਸ ਰੱਖ ਦੇੱਤਾ। ਇਨ੍ਹਾਂ ਦੀ ਮੰਡਲੀ ਇਕ ਵਾਰ ਪੰਜਾਬ ਆਈ ਤਾਂ ਇਹ ਸਾਧੂ ਰਾਮਦਾਸ ਦੇ ਚੇਲੇ ਬਣ ਗਏ। ਏਥੋਂ ਇਹ ਆਪਣੇ ਗੁਰੂ ਨਾਲ ਦੱਖਣ ਵੱਲ ਚਲੇ ਗਏ ਅਤੇ ਨਾਸਕ ਪਹੁੰਚ ਕੇ ਜੋਗੀ ਔਘੜ ਨਾਥ ਦੇ ਚੇਲੇ ਬਣ ਗਏ। ਉਨ੍ਹਾਂ ਪਾਸੋਂ ਇਨ੍ਹਾਂ ਰਿੱਧੀਆਂ-ਸਿੱਧੀਆਂ ਅਤੇ ਕਈ ਪ੍ਰਕਾਰ ਦੀਆਂ ਜੋਗੀ ਕਰਾਮਾਤਾਂ ਸਿੱਖੀਆਂ। ਔਖੜ ਨਾਥ ਦੇ ਮਰਨ ਉਪਰੰਤ ਇਹ ਖੁਦ ਗੁਰੂ ਬਣ ਗਏ ਅਤੇ ਆਪਣਾ ਨਾਂਦੇੜ ਵਿਖੇ ਦਰਿਆ ਦੇ ਕੰਢੇਇਕ ਬਹੁਤ ਸੁੰਦਰ ਸਥਾਨ ਕਾਇਮ ਕੀਤਾ। ਇਨ੍ਹਾਂ ਦਾ ਆਸ਼੍ਰਮ ਇਤਨਾ ਸੁੰਦਰ ਸੀ ਕਿ ਜਿਵੇਂ ਧਰਤੀ ਤੇ ਇੰਦਰਪੁਰੀ ਆ ਵੱਸੀ ਹੋਵੇ। ਹਜ਼ਾਰਾਂ ਹੀ ਇਨ੍ਹਾਂ ਦੇ ਚੇਲੇ ਸਨ ਜਿਹੜੇ ਹਰ ਸਮੇਂ ਇਨ੍ਹਾਂ ਦੇ ਹੁਕਮ ਦੀ ਇੰਤਜ਼ਾਰ ਵਿਚ ਰਹਿੰਦੇ ਸਨ।

ਇਨ੍ਹਾਂ ਦੀ ਪ੍ਰਸਿੱਧੀ ਸੁਣ ਕੇ ਕਈ ਵਾਰ ਚੰਗੇ-ਚੰਗੇ ਸਾਧੂ ਇਨ੍ਹਾਂ ਦੇ ਡੇਰੇ ਆਉਂਦੇ, ਪਰ ਇਹ ਆਪਣੀਆਂ ਕਰਾਮਾਤਾਂ ਨਾਲ ਉਨ੍ਹਾਂ ਦੀਆਂ ਮੰਜੀਆਂ ਉਲਟਾ ਦਿੰਦੇ, ਉਨ੍ਹਾਂ ਨੂੰ ਤੁਰੇ ਜਾਂਦਿਆਂ ਨੂੰ ਕੀਲ ਲੈਂਦੇ ਅਤੇ ਬਾਅਦ ਵਿਚ ਹਾਸਾ ਠੱਠਾ ਕਰਦੇ। ਸਾਧੂ ਮਹਾਤਮਾ ਠਿੱਠ ਹੋ ਕੇ ਇਨ੍ਹਾਂ ਦੇ ਡੇਰੇ ਵਿਚੋਂ ਚਲੇ ਜਾਂਦੇ।

ਜਦ ਗੁਰੂ ਜੀ ਨਾਂਦੇੜ ਪਹੁੰਚੇ ਤਾਂ ਉਹ ਵੀ ਆਪਣੇ ਕੁਝ ਸਿੰਘਾਂ ਨੂੰ ਨਾਲ ਲੈ ਕੇ ਇਨ੍ਹਾਂ ਦੇ ਡੇਰੇ ਪਹੁੰਚ ਗਏ। ਬੈਰਾਗੀ ਮਾਧੋ ਦਾਸ ਉਸ ਸਮੇਂ ਡੇਰੇ ਵਿਚ ਨਹੀਂ ਸੀ, ਉਨ੍ਹਾਂ ਦਾ ਸੁੰਦਰ ਪਲੰਘ ਅੰਦਰ ਵਿਛਿਆ ਪਿਆ ਸੀ। ਗੁਰੂ ਜੀ ਕਿਸੇ ਨੂੰ ਪੁੱਛੇ ਬਗੈਰ ਡੇਰੇ ਦੇ ਅੰਦਰ ਗਏ ਅਤੇ ਸੁੰਦਰ ਪਲੰਘ ਤੇ ਜਾ ਬਿਰਾਜੇ। ਜਦ ਉਸ ਦੇ ਚੇਲਿਆਂ ਨੇ ਕੁਝ ਵਿਰੋਧਤਾ ਕੀਤੀ ਤਾਂ ਸਿੰਘਾਂ ਦੇ ਅੱਠ-ਅੱਠ ਫੁੱਟ ਲੰਮੇ ਬਰਛਿਆਂ ਅਤੇ ਨੇਜ਼ਿਆਂ ਨੂੰ ਵੇਖ ਕੇ ਭੱਜ ਗਏ। ਉਹ ਝੱਟ ਹੀ ਮਾਧੋ ਦਾਸ ਬੈਰਾਗੀ ਨੂੰ ਲੈ ਆਏ। ਮਾਧੋ ਦਾਸ ਬੈਰਾਗੀ ਨੂੰ ਆਪਣੇ ਆਪ ਤੇ ਬਹੁਤ ਘੁਮੰਡ ਸੀ। ਉਸ ਨੇ ਆਪਣੀਆਂ ਸਾਰੀਆਂ ਰਿੱਧੀਆਂ-ਸਿੱਧੀਆਂ ਵਰਤੀਆਂ ਪਰ ਉਹ ਗੁਰੂ ਸਾਹਿਬ ਦੇ ਪਲੰਘ ਨੂੰ ਨਾ ਹਿਲਾ ਸਕਿਆ।

ਜਦ ਉਸ ਵੇਖਿਆ ਕਿ ਉਸ ਵਿਚਲੀਆਂ ਸਾਰੀਆਂ ਕਰਾਮਾਤਾਂ ਵਿਅਰਥ ਹੋ ਗਈਆਂ ਹਨ ਤਾਂ ਉਹ ਗੁਰੂ ਜੀ ਦੇ ਚਰਨੀਂ ਆ ਪਿਆ ਅਤੇ ਕਹਿਣ ਲੱਗਾ, ''ਤੁਸੀਂ ਕੌਣ ਹੋ?'' ਗੁਰੂ ਜੀ ਨੇ ਉੱਤਰ ਦਿੱਤਾ ਕਿ ਮੈਂ ਉਹ ਹਾਂ ਜਿਸ ਨੂੰ ਤੂੰ ਭਲੀ-ਭਾਂਤ ਜਾਣਦਾ ਹੈਂ।'' ਮਾਧੋਦਾਸ ਨੇ ਫਿਰ ਪੁਛਿਆ, ''ਮੈਂ ਕਿਸ ਨੂੰ ਜਾਣਦਾ ਹਾਂ?'' ਗੁਰੂ ਜੀ ਨੇ ਕਿਹਾ, ''ਚੰਗੀ ਤਰ੍ਹਾਂ ਸੋਚ ਵਿਚਾਰ ਲੈ, ਤੈਨੂੰ ਸਭ ਕੁਝ ਚੇਤੇ ਆ ਜਾਵੇਗਾ।'' ਮਾਧੋਦਾਸ ਸੋਚਾਂ ਵਿਚ ਡੁੱਬ ਗਿਆ, ਉਸਨੂੰ ਇਹ ਮਾਣ ਸੀ ਕਿ ਉਸ ਤੋਂ ਵੱਡਾ ਕੋਈ ਸ਼ਕਤੀਸ਼ਾਲੀ ਹੋ ਹੀ ਨਹੀਂ ਸਕਦਾ। ਆਖ਼ਿਰ ਉਸ ਦੇ ਦਿਮਾਗ ਨੇ ਕੰਮ ਕੀਤਾ ਅਤੇ ਉਹ ਤ੍ਰੱਬਕ ਕੇ ਬੜੇ ਆਦਰ ਨਾਲ ਬੋਲਿਆ, ''ਕੀ ਆਪ ਗੁਰੂ ਗੋਬਿੰਦ ਸਿੰਘ ਹੋ?'' ਗੁਰੂ ਜੀ ਨੇ ਜਦ ਹਾਂ ਵਿਚ ਉੱਤਰ ਦਿੱਤਾ ਤਾਂ ਉਹ ਫਿਰ ਬੋਲ ਪਿਆ, ''ਮਹਾਰਾਜ ! ਤੁਸੀਂ ਏਥੇ ਕਿਸ ਕੰਮ ਵਾਸਤੇ ਆਏ ਹੋ?'' ਗੁਰੂ ਜੀ ਮੁਸਕਰਾ ਕੇ ਕਹਿਣ ਲੱਗੇ, ''ਮੈਂ ਤੈਨੂੰ ਸਿੱਖ ਬਣਾਉਣ ਅਤੇ ਸਿੱਧੇ ਰਾਹ ਪਾਉਣ ਆਇਆ ਹਾਂ।'' ਮਾਧੋ ਦਾਸ ਨੇ ਬੜੀ ਨਿਮਰਤਾ ਨਾਲ ਕਿਹਾ, ''ਸੱਚੇ ਪਾਤਸ਼ਾਹੋ ਮੈਂ ਹਾਜ਼ਰ ਹਾਂ, ਮੈਂ ਤਾਂ ਆਪ ਦਾ ਬੰਦਾ ਹਾਂ, ਮੈਂ ਤਾਂ ਬੜੇ ਚਿਰ ਤੋਂ ਆਪ ਦਾ ਰਾਹ ਵੇਖ ਰਿਹਾ ਸੀ। ਮੇਰੇ ਧੰਨ ਭਾਗ ਤੁਸੀਂ ਮੇਰੀ ਕੁਟੀਆ ਵਿਚ ਚਰਨ ਪਾਏ ਹਨ, ਹੁਣ ਆਪਣੇ ਬੰਦੇ

ਨੂੰ ਬੰਦਾ ਬਣਾ ਦੇਵੋ।''

ਉਹ ਇਕ ਵਾਰ ਫਿਰ ਗੁਰੂ ਦੇ ਚਰਨਾਂ ਉੱਤੇ ਢਹਿ ਪਿਆ। ਉਸ ਦਾ ਘੁਮੰਡ ਚੂਰ-ਚੂਰ ਹੋ ਗਿਆ, ਉਸ ਦੇ ਅੰਦਰਲੀ ਆਤਮਾਂ ਵਿਚ ਜਿਹੜੀ ਕਾਲੀ ਰਾਤ ਪਸਰੀ ਹੋਈ ਸੀ, ਰੌਸ਼ਨ ਹੋ ਗਈ। ਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿੱਤਾ ਅਤੇ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਬੈਰਾਗੀ ਮਾਧੋ ਦਾਸ, ਇਕ ਮਹਾਨ ਸੂਰਮਾ ਬੰਦਾ ਸਿੰਘ ਬਹਾਦਰ ਬਣ ਗਿਆ।

ਗੁਰੂ ਜੀ ਨੇ ਉਸ ਨੂੰ ਪੰਜਾਬ ਦੇ ਸਾਰੇ ਹਾਲਾਤ ਦੱਸੇ ਅਤੇ ਕਿਹਾ ਕਿ ਤੇਰੀ ਇਸ ਕੁਟੀਆ ਦੀ ਪਵਿੱਤਰਤਾ ਦਾ ਕੀ ਲਾਭ ਜੇ ਪੰਜਾਬ ਵਿਚ ਘਰ-ਘਰ ਵਰਲਾਪ ਹੋ ਰਹੇ ਹੋਣ। ਬੰਦੇ ਵਿਚ ਜੋਸ਼ ਭਰ ਗਿਆ ਅਤੇ ਉਹ ਬਾਰ-ਬਾਰ ਬੇਨਤੀ ਕਰਨ ਲੱਗਾ ਕਿ ਮੈਨੂੰ ਆਗਿਆ ਦੇਵੋ ਮੈਂ ਪੰਜਬ ਵਿਚ ਜਾ ਕੇ ਉਨ੍ਹਾਂ ਜ਼ਾਲਮਾਂ ਦਾ ਲਹੂ ਪੀ ਲਵਾਂਗਾ।

ਜਦ ਉਹ ਗੁਰੂ ਜੀ ਦੀ ਪਰਖ ਤੇ ਪੂਰਾ ਉਤਰਿਆ ਤਾਂ ਗੁਰੂ ਜੀ ਨੇ ਪੰਜ ਸਿੰਘ ਬਾਬਾ ਵਿਨੋਦ ਸਿੰਘ, ਬਾਬਾ ਕਾਨ੍ਹ ਸਿੰਘ, ਬਾਬਾ ਬਾਜ਼ ਸਿੰਘ, ਬਾਬਾ ਦਇਆ ਸਿੰਘ ਅਤੇ ਬਾਬਾ ਰਣ ਸਿੰਘ ਉਸ ਦੇ ਸਲਾਹਕਾਰ ਥਾਪੇ। ਆਪਣੇ ਭੱਥੇ ਵਿਚੋਂ ਉਸ ਨੂੰ ਪੰਜ ਤੀਰ ਬਖਸ਼ੇ ਅਤੇ ਆਦੇਸ਼ ਕੀਤਾ ਕਿ ਜੋ ਕੁਝ ਕਰਨਾ ਹੈ ਇਨ੍ਹਾਂ ਪੰਜਾਂ ਸਿੰਘਾਂ ਦੀ ਸਲਾਹ ਨਾਲ ਹੀ ਕਰਨਾ ਹੈ। ਸਭ ਤੋਂ ਜ਼ਰੂਰੀ ਹੈ ਕਿ ਜੱਤ ਰੱਖਣਾ, ਪਰਾਈ ਇਸਤਰੀ ਨੂੰ ਮਾਂ ਭੈਣ ਸਮਝਣਾ, ਸਿੱਖੀ ਰਹਿਤ ਵਿਚ ਪੱਕੇ ਰਹਿਣਾ, ਮਨ, ਬਚਨ ਅਤੇ ਕਰਮ ਕਰਕੇ ਪਵਿੱਤਰ ਰਹਿਣਾ, ਆਪਣੇ ਆਪ ਨੂੰ ਪੰਥ ਦਾ ਦਾਸ ਸਮਝਣਾ, ਆਪਣੇ ਆਪ ਨੂੰ ਗੁਰੂ ਨਹੀਂ ਕਹਾਉਣਾ ਅਤੇ ਪੰਜ ਪਿਆਰਿਆਂ ਦੇ ਆਦੇਸ਼ ਨੂੰ ਗੁਰੂ ਦਾ ਆਦੇਸ਼ ਸਮਝਣਾ।

ਬੰਦਾ ਸਿੰਘ ਬਹਾਦਰ ਨੇ ਇਹ ਸਭ ਕੁਝ ਪਰਵਾਨ ਕੀਤਾ ਅਤੇ ਗੁਰੂ ਸਾਹਿਬ ਅੱਗੇ ਮੱਥਾ ਟੇਕ ਕੇ , ਚੋਣਵੇਂ ਸਿੰਘ ਲੈ ਕੇ ਪੰਜਾਬ ਵਲ ਚਲ ਪਿਆ।

# ਅਬਚਲ ਨਗਰ ਹਜ਼ੂਰ ਸਾਹਿਬ

ਸਰਹੰਦ ਦਾ ਨਵਾਬ, ਵਜ਼ੀਰ ਖਾਂ ਬਾਦਸ਼ਾਹ ਬਹਾਦਰ ਸ਼ਾਹ ਅਤੇ ਗੁਰੂ ਸਾਹਿਬ ਵਿਚ ਨੇੜਤਾ ਹੋਣ ਕਰਕੇ ਬਹੁਤ ਘਬਰਾ ਗਿਆ ਸੀ। ਉਹ ਡਰਦਾ ਸੀ ਕਿ ਗੁਰੂ ਸਾਹਿਬ ਦੇ ਮਾਸੂਮ ਬੱਚਿਆ ਨੂੰ ਕਤਲ ਕਰਨ ਦੇ ਜੁਰਮ ਵਿਚ ਉਸ ਨੂੰ ਸਜ਼ਾ ਮਿਲੇਗੀ। ਇਸ ਲਈ ਗੁਰੂ ਸਾਹਿਬ ਦੇ ਪੰਜਾਬ ਆਉਣ ਤੋਂ ਪਹਿਲਾਂ ਹੀ ਉਹ ਉਨ੍ਹਾਂ ਨੂੰ ਕਿਸੇ ਤਰ੍ਹਾਂ ਖਤਮ ਕਰਨਾ ਚਾਹੁੰਦਾ ਸੀ।

ਪਹਿਲਾਂ ਉਸ ਨੇ ਇਕ ਪਠਾਨ ਭੇਜਿਆ ਕਿ ਉਹ ਗੁਰੂ ਸਾਹਿਬ ਨੂੰ ਧੋਖੇ ਫਰੇਬ ਨਾਲ ਰਾਹ ਵਿਚ ਖਤਮ ਕਰ ਦੇਵੇ, ਪਰ ਉਹ ਸਫਲਤਾ ਪ੍ਰਾਪਤ ਨਾ ਕਰ ਸਕਿਆ। ਫਿਰ ਉਸ ਸਮਸ਼ੈਦ ਖਾਂ ਅਤੇ ਗੁਲ ਖਾਂ ਨਾਂ ਦੇ ਦੋ ਪਠਾਣਾਂ ਨੂੰ ਭੇਜਿਆ। ਇਨ੍ਹਾਂ ਪਠਾਣਾਂ ਨੇ ਪਹਿਲਾਂ ਮਾਤਾ ਸੁੰਦਰ ਕੌਰ ਕੋਲ ਪਹੁੰਚ ਕੇ ਗੁਰੂ ਜੀ ਦੇ ਟਿਕਾਣੇ ਦਾ ਪਤਾ ਕੀਤਾ ਅਤੇ ਫਿਰ ਉਹ ਨਾਂਦੇੜ ਵਲ ਚੱਲ ਪਏ।

ਜਿਸ ਸਮੇਂ ਉਹ ਨਾਂਦੇੜ ਪੁੱਜੇ ਤਾਂ ਉਸ ਸਮੇਂ ਗੁਰੂ ਸਾਹਿਬ ਪੰਜਾਬ ਵਾਪਿਸ ਆਉਣ ਦੀਆਂ ਤਿਆਰੀਆਂ ਕਰ ਰਹੇ ਸਨ। ਇਸ ਲਈ ਉਨ੍ਹਾਂ ਨੇ ਮਨ ਬਣਾਇਆ ਕਿ ਜਿੰਨੀ ਛੇਤੀ ਹੋ ਸਕੇ, ਗੁਰੂ ਸਾਹਿਬ ਨੂੰ ਖਤਮ ਕੀਤਾ ਜਾਵੇ।

ਗੁਰੂ ਸਾਹਿਬ ਦਾ ਵਿਸ਼ਵਾਸ ਜਿੱਤਣ ਲਈ ਉਹ ਰੋਜ਼ ਗੁਰੂ ਸਾਹਿਬ ਦੇ ਦਰਬਾਰ ਵਿਚ ਆਉਣ



ਲੱਗੇ ਅਤੇ ਆਮ ਸਿੰਘਾਂ ਨਾਲ ਘੁਲ-ਮਿਲ ਗਏ। ਇਕ ਦਿਨ ਮੌਕਾ ਤਾੜ ਕੇ ਉਹ ਗੁਰੂ ਸਾਹਿਬ ਦੇ ਤੰਬੂ ਵਿਚ ਬੈਠ ਗਏ। ਗੁਰੂ ਸਾਹਿਬ ਪਾਸ ਇਕ ਟਹਿਲੀਆ ਮੌਜੂਦ ਸੀ। ਜਦ ਉਹ ਕੁਝ ਕੰਮ ਲਈ ਬਾਹਰ ਗਿਆ ਤਾਂ ਜਮਸ਼ੈਦ ਖਾਂ ਨੇ ਝੱਟ ਹੀ ਆਪਣੀ ਕਟਾਰ ਨਾਲ ਗੁਰੂ ਸਾਹਿਬ ਦੇ ਢਿੱਡ ਤੇ ਵਾਰ ਕੀਤਾ। ਹਾਲੇ ਉਹ ਦੂਸਰਾ ਵਾਰ ਕਰਨ ਹੀ ਵਾਲਾ ਸੀ ਕਿ ਗੁਰੂ ਸਾਹਿਬ ਨੇ ਆਪਣੇ ਸਿਰਹਾਣੇ ਪਈ ਤਲਵਾਰ ਫੜ ਕੇ ਉਸ ਨੂੰ ਖਤਮ ਕਰ ਦਿੱਤਾ। ਦੂਜਾ ਗੁਲ ਮੁਹੰਮਦ ਜਦ ਭੱਜਣ ਲੱਗਾ ਤਾਂ ਸਿੰਘਾਂ ਉਸਨੂੰ ਫੜ ਲਿਆ ਅਤੇ ਸਾਰਾ ਭੇਤ ਉਸ ਤੋਂ ਪੁੱਛ ਕੇ ਜਮਲੋਕ ਭੇਜ ਦਿੱਤਾ।

ਫਿਰ ਜਦ ਉਹ ਗੁਰੂ ਸਾਹਿਬ ਪਾਸ ਆਏ ਤਾਂ ਉਨ੍ਹਾਂ ਨੇ ਆਪਣੇ ਪਿਆਰੇ ਗੁਰੂ ਮਹਾਰਾਜ ਨੂੰ ਲਹੂ ਵਿਚ ਲੱਥ-ਪੱਥ ਵੇਖਿਆ। ਓਸੇ ਵੇਲੇ ਜ਼ਖਮ ਸਾਫ ਕਰਕੇ ਸੀਤੇ ਗਏ। ਜਦ ਬਹਾਦਰ ਸ਼ਾਹ ਨੂੰ ਪਤਾ ਲੱਗਾ ਤਾਂ ਉਸ ਕੁਝ ਅੰਗ੍ਰੇਜ਼ ਡਾਕਟਰ ਭੇਜੇ, ਜਿਨ੍ਹਾਂ ਨੇ ਜ਼ਖਮਾਂ ਨੂੰ ਚੰਗੀ ਤਰ੍ਹਾਂ ਸੀਤਾ ਅਤੇ ਦਵਾਈ ਲਾਈ।

ਕੁਝ ਸਮੇਂ ਬਾਅਦ ਹੀ ਜ਼ਖਮ ਭਰ ਗਏ ਅਤੇ ਗੁਰੂ ਸਾਹਿਬ ਠੀਕ ਹੋ ਗਏ। ਗੁਰੂ ਸਾਹਿਬ ਦੀ ਕੁਸ਼ਲਤਾ ਦੀ ਖਬਰ ਸੁਣ ਕੇ ਬਹੁਤ ਦੂਰ-ਦੂਰ ਤੋਂ ਸਿੱਖ ਸ਼ਰਧਾਲੂ ਅਉਣ ਲੱਗੇ।

ਪਰ ਇਕ ਦਿਨ ਜਦ ਗੁਰੂ ਜੀ ਤੀਰ ਕਮਾਨ ਦਾ ਚਿੱਲਾ ਖਿੱਚਣ ਲੱਗੇ ਤਾਂ ਜ਼ਖਮ ਫਿਰ ਪਾਟ ਗਏ। ਗੁਰੂ ਸਾਹਿਬ ਨੇ ਹੁਣ ਅਨੁਭਵ ਕਰ ਲਿਆ ਸੀ ਕਿ ਉਨ੍ਹਾਂ ਦਾ ਅੰਤਮ ਸਮਾਂ ਨੇੜੇ ਆ ਗਿਆ ਹੈ।

ਉਨ੍ਹਾਂ ਸਾਰੀ ਸੰਗਤ ਨੂੰ ਬੁਲਾ ਕੇ ਦਿਲਾਸਾ ਦਿੱਤਾ ਅਤੇ ਜਿਹੜਾ ਗੁਰੂ ਗ੍ਰੰਥ ਸਾਹਿਬ ਉਹ ਨਾਲ ਲੈ ਕੇ ਗਏ ਸਨ ਉਸ ਅੱਗੇ ਪੰਜ ਪਤਾਸੇ ਅਤੇ ਇਕ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ। ਉਨ੍ਹਾਂ ਸਭ ਸੰਗਤਾਂ ਨੂੰ ਦੱਸਿਆ ਕਿ ਅੱਜ ਤੋਂ ਤੁਹਾਡਾ ਸ਼ਬਦੀ ਗੁਰੂ ਗ੍ਰੰਥ ਸਾਹਿਬ ਹੈ, ਜਿਹੜਾ ਵੀ ਪ੍ਰਭੂ ਨੂੰ ਪਾਉਣਾ ਚਾਹੇਗਾ, ਅਤੇ ਇਸ ਦੁਨੀਆਂ ਦੇ ਭਵਸਾਗਰ ਨੂੰ ਪਾਰ ਕਰਨ ਦੀ ਲਾਲਸਾ ਕਰੇਗਾ, ਉਹ ਗੁਰੂ ਗ੍ਰੰਥ ਸਾਹਿਬ ਵਿਚੋਂ ਲਏ ਸ਼ਬਦ ਦੇ ਅਭਿਆਸ ਨਾਲ ਪਾਰ ਹੋ ਜਾਵੇਗਾ।

ਉਨ੍ਹਾਂ ਕਿਹਾ ਜਿਹੜਾ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰੇਗਾ, ਉਸ ਨੂੰ ਗੁਰੂ ਸਾਹਿਬ ਦੇ ਭਰਪੂਰ ਦਰਸ਼ਨ ਹੋਣਗੇ। ਅੱਜ ਵੀ ਅਰਦਾਸ ਸਮੇਂ ਅਸੀਂ ਗੁਰੂ ਜੀ ਦੇ ਆਦੇਸ਼ ਵਾਲੇ ਉਹ ਵਾਕ ਪੜ੍ਹਦੇ ਹਾਂ ਜਿਨ੍ਹਾਂ ਵਿਚ ਗੁਰੂ ਵਲੋਂ ਸਾਨੂੰ ਗੁਰੂ ਗ੍ਰੰਥ ਸਾਹਿਬ ਮੰਨਣ ਦੀ ਆਗਿਆ ਹੋਈ ਹੈ :-

*"ਆਗਿਆ ਭਈ ਅਕਾਲ ਕੀ, ਤਬੀ ਚਲਾਯੋ ਪੰਥ॥*
*ਸਭਿ ਸਿੱਖਨਿ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ॥*
*ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ॥*
*ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੈਂ ਲੇਹ॥"*

***ਬੋਲੇ ਸੋ ਨਿਹਾਲ, ਸਤ ਸ੍ਰੀ ਅਕਾਲ***